ਪੁਜੇ, ਹਥਿਆਰਾਂ ਦੀ ਮੰਗ ਕੀਤੀ ਸਰਦਾਰ ਵੈਹਦਾ ਕਰਕੇ ਮੁਕਰ ਗਿਆ ਬਾਬਾ ਕਾਲਾ ਸਿੰਘ ਜੀ ਨੇ, ਪ੍ਰਸੰਗ ਵਿਚ ਲਿਖਿਆ ਹੈ 'ਮਾਈ ਆਖਦੀ ਪੁਤ੍ਰ ਹੈ ਕੰਜਰੀ ਦਾ ਤਾਂਹੀ ਅਸਾਂ ਵਲ ਨਹੀਂ ਖਿਆਲ ਕੀਤਾ ਪਹਿਲੇ ਏਸ ਦੀ ਰੜਕ ਮੁਕਾ ਦੇਵੇ, ਬਚਨ ਖਾਲਸੇਨੇ ਰੁਸ ਨਾਲ ਕੀਤਾ।

ਮਾਈ ਇੰਦ ਕੌਰ ਨੇ ਸਫਾ ਜੰਗ ਮਾਰਿਆ ਸਰਦਾਰ ਦੇ ਸਾਫੇ ਦੇ ਪੇਚ ਵਢਕੇ ਮਥੇ ਤੇ ਨੋਕ ਲਗੀ ਓਹ ਦੌੜ ਗਿਆ।

ਮਾਈ ਇੰਦ ਕੌਰ ਦੇ ਪਤੀ ਨੰਦ ਸਿੰਘ ਜੀ ਇਥੇ ਸ਼ਹੀਦ ਹੋ ਗਏ। ਜਥਾ ਕੋਟਲੇ ਚਲਾ ਗਿਆ। ਬੁਰਛ ਮਾਰੇ ਕੋਤਵਾਲ ਤੇ ਸਿਪਾਹੀ ਮਾਰੇ, ਮਾਈ ਖੇਮ ਕੌਰ ਦੇ ਪੈਰ ਵਿਚ ਜਖਮ ਹੋਗਿਆ। ਸੈਹਰ ਵਿਚ ਸਿੰਘ ਦਾਖਲ ਹੋ ਰਹੇ ਸੀ, ਘੋੜਿਆਂ ਦੇ ਤਬੇਲੇ ਦਾ ਦਰੋਗਾ ਕੁਤਬਖਾਂ, ਪਹਿਲਵਾਨ ਸੀ ਉਹਨਾਂ ਮਾਈ ਇੰਦ ਕੌਰ ਦੇ ਟੋਨਾ ਮਾਰਿਆ, ਤੁਰਕਾਂ ਦਾ ਵਾਰ ਖਾਲੀ ਗਿਆ, ਮਾਈ ਇੰਦ ਕੌਰ ਨੇ ਸਫਾ ਜੰਗ ਦਾ ਵਾਰ ਕੀਤਾ, ਤੁਰਕ ਦੀ ਗਰਦਣ ਤੇ ਲਗਾ ਜਹੰਨਮ ਨੂੰ ਚਲਾ ਗਿਆ।

ਢਾਈ ਸਾਲ ਦਾ ਤੁਰਕ ਦਾ ਬਚਾ ਸੀ, ਪਿਤਾ ਦੀ ਮੌਤ ਤੇ ਓਹ ਚੀਕਾਂ ਮਾਰਦਾ ਸੀ, ਮਾਈ ਇੰਦ ਕੌਰ, ਨੇ ਸਿਰ ਪਲੋਸਕੇ ਕਿਹਾ ਰਾਜਣਾ, ਧੋਖਾ ਕੀਤੇ ਦਾ ਫਲ ਪਾਇਆ ਹੈ।

ਇਂਵ ਮਾਈਆਂ ਜਥੇ ਨਾਲ ਆ ਰਲੀਆਂ, ਅਤੇ ਰੜ ਪਿੰਡ ਪੁਜ ਗਈਆਂ। ਸਿੰਘ ਗ੍ਰਿਫਤਾਰ ਹੋ ਗਏ ਤ ਕੋਟਲੇ ਸ਼ਹੀਦ ਕੀਤੇ ਗਏ। ਮਾਤਾ ਇੰਦ ਕੌਰ ਤੇ ਖੇਮ ਕੌਰ ਦੇ ਵਾਰ ਵਾਰ ਕੈਹਣ ਤੇ ਵੀ ਓਨਾਂ ਨੂੰ ਸ਼ਹੀਦ ਨਾ ਕੀਤਾ ਗੋਰਿਆਂ ਨੇ ਪਟਿਆਲਾ ਜੇਲ ਵਿਚ ਭੇਜ ਦਿਤੀਆਂ, ਦੋ ਸਾਲ ਫੇਰ ਖੇਮ ਕੌਰ ਦਿਤੂ ਪੁਰੇ ਅਤੇ ਇੰਦ ਕੌਰ ਹੰਢਦਆਏ ਪਿੰਡ ਵਿਚ ਨਜਰ ਬੰਦ ਕੀਤੀਆਂ ਗਈਆਂ।

ਮਾਤਾ ਇੰਦ ਕੌਰ, ਜਦ ਵੀ ਜਿਥੇ ਜਾਣਾ ਚਾਂਹਦੇ ਸਨ ਬਿਨਾਂ ਇਤਲਾਹ ਚਲੇ ਜਾਂਦੇ ਉਨੀ ਸੌ ਬਤਾਲੀ ਵਿਚ ਪਿੰਡ ਨੰਗਲ, ਗਿਆਨੀ ਕਾਲਾ ਸਿੰਘ ਪਾਸ ਮਾਤਾ ਇੰਦ ਕੌਰ ਪੁਜੀ, ਉਸ ਨੂੰ ਕੋਟਲੇ ਦਾ ਹਾਲ ਦਸਿਆ ਜੋ ਬੈਤਾਂ ਵਿਚ ਕਵੀ ਨੇ ਲਿਖਿਆ ਮਾਤਾ ਇੰਦ ਕੌਰ ਨੇ ਇਕ ਖੰਡਾ, ਦੋ ਸਲੋਤ੍ਰ ਇਕ ਸਫਾ ਜੰਗ ਸ਼ਹੀਦ ਲੈਹਣਾ ਸਿੰਘ ਹੋਰਾਂ ਦਾ ਦਿਤਾ। ਸਫਾ ਜੰਗ ਤੇ ਸਲੋਤ੍ਰ ਨੰਦਾਲਾਂ ਵਿਖੇ ਦਾਸ ਪਾਸ ਸ਼ਹੀਦਾਂ ਦੀ ਯਾਦਗਾਰ, ਮਾਤਾ ਇੰਦ ਕੌਰ ਹਥੀਂ ਦਿਤੇ ਮਜੂਦ ਹਨ।

ਮਾਤਾ ਇੰਦ ਕੌਰ ਉਨੀ ਸੈ ਪਚਵੰਜਾ ਵਿਚ ਸਚ ਖੰਡ ਪੁਜੇ ਸ੍ਰੀ ਭੈਣੀ ਸਾਹਿਬ।



# ਇਸਤ੍ਰੀ ਘੁੰਡ--ਅਰਥਾਤ ਪਰਦਾ

ਨਿਰੰਜਨ ਸਿੰਘ ਦਮਦਮਾ ਬਾਹੜਵਾਲ

ਕਰਤਾਰੋ ਸੱਜਰ ਵਿਆਹੀ ਬਹੂ ਜੋ ਇਕ ਗੈਰ ਸਿਖ ਘਰਾਣੇ ਤੋਂ ਇਕ ਗੁਰ ਸਿਖ ਨਾਮਧਾਰੀ ਨੌਜਵਾਨ ਨਾਲ ਵਿਆਹੀ ਗਈ। ਅਜ ਕਰਤਾਰੋ ਆਪਣੇ ਸੌਹਰੇ ਘਰ ਆਈ ਹੋਈ ਹੈ, ਤੇ ਵਸਦੀ ਨੂੰ ਭੀ ਕਈ ਮਹੀਨੇ ਹੋ ਗਏ ਹਨ ਪਰ ਕਰਤਾਰ ਦਾ ਕਿਸੇ ਅੰਗ ਨਹੀਂ ਜੋ ਵੇਖਿਆ। ਕਰਤਾਰੋ ਦਾ ਸੌਹਰਾ ਬਿਰਧ ਅਵਸਥਾ ਵਿਚ ਜਾ ਪੁਜਾ ਹੈ, ਜੋ ਆਪਣੀ ਕ੍ਰਿਆ ਸੋਧਣ ਤੋਂ ਭੀ ਹੀਨ ਹੋ ਰਿਹਾ ਹੈ। ਤੇ ਕਰਤਾਰੋ ਦੀ ਸੱਸ ਭੀ ਕੁਝ ਅਖੀਆਂ ਤੋਂ ਹੀਨ ਹੀ ਹੈ। ਬਿਰਧ ਬਾਬਾ ਸੇਵਾ ਸਿੰਘ ਨੂੰ ਆਪਣੇ ਪੁਤ੍ਰ ਦੇ ਵਿਆਹ ਹੋ ਜਾਣ ਦੀ ਬੜੀ ਖੁਸ਼ੀ ਸੀ ਕਿਉਂਕਿ ਆਪ ਦੋਨੋ ਦਿਆਨੀ ਉਮਰ ਵਿਚ ਸਨ ਤੇ ਦਿਲ ਵਿਚ ਇਹ ਹੀ ਚਾਅ ਸੀ, ਕਿ ਸਾਡੀ ਰੋਟੀ ਪੱਕਦੀ ਹੋ ਜਾਵੇ ਤੇ ਸਾਡੇ ਬਿਰਧ ਜੋੜੇ ਦੀ ਸੇਵਾ ਦਾ ਆਸਰਾ ਬਣ ਜਾਵੇ। ਪਰ ਅਜ ਦੀ ਹਾਲਤ ਬਾਬੇ ਨੂੰ ਇਹ ਜਾਪਦੀ ਸੀ, ਕਿ ਆਦਰ ਅਤੇ ਸੇਵਾ ਦੀ ਬਜਾਏ ਅਨਾਦਰ ਹੀ ਪਲ ਪੈ ਰਿਹਾ ਹੈ। ਕਰਤਾਰੋ ਦਾ ਪਤੀ ਭਾਈ ਬਿਸ਼ਨ ਸਿੰਘ ਬਾਹਰੋਂ ਕੰਮ ਕਾਰ ਕਰਕੇ ਘਰ ਆਇਆ ਤੇ ਅਗੋਂ ਧਰਮਪਤਨੀ ਅੰਨ ਪਾਣੀ ਤਿਆਰ ਕਰੀ ਬੈਠੀ ਹੈ। ਜਦੋਂ ਤਾਈਂ ਮਾਈ ਰਾਮ ਕੌਰ ਜੋ ਇਕ ਨਾਮਧਾਰੀ ਘਰਾਣੇ ਵਿਚੋਂ ਬੜੀ ਪ੍ਰੇਮਣ ਤੇ ਸਤਿਗੁਰ ਦੇ ਮਿਸ਼ਨ ਦੀ ਪਾਲਣਾ ਕਰਨ ਵਾਲੀ ਮਾਈ ਹੈ, ਕਰਤਾਰੋ ਦੇ ਘਰ ਆਣ ਖੜੋਤੀ ਸੁਖ ਸਾਂਦ ਪੁਛਣ ਤੋਂ ਬਾਦ ਮੰਜੇ ਤੇ ਬੈਠ ਗਈ। ਪ੍ਰਛਾਦ ਛਕਣ ਦਾ ਵੇਲਾ ਸੀ ਬਾਬਾ ਸੇਵਾ ਸਿੰਘ ਭੀ ਹੌਲੀ ਹੌਲੀ ਬਾਹਰੋਂ ਆਕੇ ਬੂਹਾ ਲੰਘਣ ਲਗੇ ਖੰਘ ਪਏ ਤੇ ਮਾਈ ਰਾਮ ਕੌਰ ਬਾਬੇ ਦੇ ਚਰਨੀ ਹਥ ਲਾਉਣ ਨੂੰ ਉਠ ਖੜੀ ਹੋਈ। ਜਦੋਂ ਚਰਨੀ ਹਥ ਲਾਕੇ ਮੁੜ ਆਪਣੀ ਥਾਂ ਬੈਠਣ ਲਗੀ ਤਾਂ ਤਕਦੀ ਹੈ ਕਿ ਕਰਤਾਰੋ ਦਾ ਪਤਾ ਨਹੀਂ ਜੋ ਕਿਸ ਪਾਸੇ ਭਜ ਗਈ ਬਾਬਾ ਜੀ ਵੇਹੜ ਵਿਚ ਖੜੇ ਹਨ ਤੇ ਮਾਈ ਰਾਮ ਕੌਰ ਆਲਾ ਦੁਆਲਾ ਵੇਖਦੀ ਹੈ ਕਿ ਬਿਰਧ ਬਾਬੇ ਨੂੰ ਕੁਝ ਬੈਠਣ ਵਾਸਤੇ ਦਿਤਾ ਜਾਵੇ। ਆਖਰ ਇਕ ਫੱਟਾ ਅੰਦਰੋਂ ਲਭ ਕੇ ਬੈਠਣ ਵਾਸਤੇ ਦਿਤਾ ਤੇ ਆਪ ਭੀ ਲਾਗੇ ਮੂਹੜੇ ਤੇ ਬੈਠ ਗਈ। ਪਰ ਹੈਰਾਨੀ ਦੀ ਦਿਲ ਵਿਚ ਕੋਈ ਹੱਦ ਨ ਰਹੀ। ਮਾਈ ਰਾਮ ਕੌਰ ਅਵਾਜਾਂ ਮਾਰਕੇ ਕਰਤਾਰੋ ਨੂੰ ਬਲੌਂਦੀ ਹੈ, ਕਿ ਕਾਕੀ! ਆਪਣੇ ਬਾਪੂ ਜੀ ਨੂੰ ਆਣ ਕੇ ਪ੍ਰਸਾਦ ਛਕਾ ਪਰ ਕਰਤਾਰੋ ਬਿਲਕੁਲ ਚੁਪ ਹੈ। ਰੋਟੀ ਖਾਂਦੇ ਖਾਂਦੇ-

ਭਾਈ ਬਿਸ਼ਨ ਸਿੰਘ—ਮਾਈ ਜੀ ਘਬਰਾਉ ਨਾ, ਹੁਣੇ ਬੇਬੇ ਜੀ ਆਣਕੇ ਬਾਪੂ ਜੀ ਨੂੰ ਰੋਟੀ ਦਿੰਦੇ ਹਨ।

ਰਾਮ ਕੌਰ— ਕਾਕਾ ਬਿਸ਼ਨ ਸਿਆਂ ਤੇਰੀ ਸਿੰਘਣੀ ਇਥੇ ਬੈਠੀ ਸੀ ਕਿਥੇ ਚਲੀ ਗਈ?

ਬਿਸ਼ਨ ਸਿੰਘ—ਮਾਈ ਜੀ, ਉਹ ਬਾਪੂ ਜੀ ਦੇ ਸਾਹਮਣੇ ਨਹੀਂ ਹੁੰਦੀ।

ਰਾਮ ਕੌਰ-- ਅਛਾ! ਤੇ ਕਰਤਾਰੋ ਲੁਕ ਗਈ ਹੈ, ਕਾਕਾ ਬਿਸ਼ਨ ਸਿਆਂ ਤੂੰ ਤੇ ਸਿਆਣਾ

ਵਾਲਿਆਂ ਨੂੰ ਕੋਈ ਦੁਖ ਦਰਿਦਰ ਨਹੀਂ ਹੁੰਦਾ ਤੇ ਸਤਿਗੁਰਾਂ ਦੇ ਦਰਬਾਰ ਵਿਚ ਬੜਾ ਮਾਣ ਪ੍ਰਾਪਤ ਹੁੰਦਾ ਹੈ। ਸਤਿਗੁਰਾਂ ਦਾ ਬਚਨ ਮੰਨਣ ਵਾਲੇ ਨੂੰ ਇਥੇ ਭੀ ਸੁਖ ਤੇ ਪ੍ਰਲੋਕ ਵਿਚ ਭੀ ਸੁਖ ਹੀ ਮਿਲਦਾ ਹੈ।

ਕਰਤਾਰੋ—ਮਾਈ ਜੀ ਮੈਨੂੰ ਤੇ ਤੁਹਾਡੇ ਬਚਨ ਬਹੁਤ ਚੰਗੇ ਲਗੇ ਹਨ, ਮੈਂ ਤਾਂ ਸਤਿਗੁਰਾਂ ਦਾ ਬਚਨ ਜ਼ਰੂਰ ਮੰਨਾਂਗੀ। ਮੈਨੂੰ ਭੀ ਅਪਣੇ ਵਰਗੀ ਸਾਦੀ ਪੁਸ਼ਾਕ ਤੇ ਚੂੜੀ ਵਾਲੀ ਸੁਥਣ ਸਵਾਕੇ ਦਿਉ ਮੈਂ ਸਦਾ ਇਹੋ ਜਿਹੀ ਹੀ ਪੈਹਿਨ੍ਹਿਆ ਕਰਾਂਗੀ ਤੇ ਅਜ ਤੋਂ ਸਲਵਾਰ ਨਹੀਂ ਪਾਵਾਂਗੀ, ਤੇ ਅੰਮ੍ਰਿਤ ਭੀ ਛਕਾਂਗੀ। ਅਤੇ ਅਪਣੇ ਬਜ਼ੁਰਗ ਸੱਸ ਸੌਹਰੇ ਦੀ ਸੇਵਾ ਭੀ ਰਜਕੇ ਕਰਾਂਗੀ, ਤੇ ਉਹਨਾਂ ਤੋਂ ਸ਼ੁਭ ਅਸੀਸਾਂ ਭੀ ਲਵਾਂਗੀ। ਤੁਸੀਂ ਚੰਗੇ ਵੇਲੇ ਮੈਨੂੰ ਇਹ ਸਿਖਿਆ ਦਿਤੀ ਹੈ। ਮੈਂ ਤੇ ਅਨ੍ਹੇਰ ਵਿਚ ਹੀ ਇਹ ਜਨਮ ਗਵਾ ਲੈਣਾ ਸੀ। ਹੁਣ ਮਾਈ ਜੀ ਇਕ ਮੇਰਾ ਕੈਹਣਾ ਤੁਸੀਂ ਮੰਨੋ, ਮੇਰੇ ਪਾਸ ਦੋ ਚਾਰ ਦਿਨ ਰੈਹਕੇ ਮੈਨੂੰ ਪਕਿਆਂ ਕਰ ਜਾਉ ਕੋਈ ਹੋਰ ਊਣਤਾਈ ਜੋ ਮੇਰੇ ਵਿਚ ਆਪ ਨੂੰ ਦਿਸੇਗੀ ਉਹ ਭੀ ਦਸਕੇ ਜਾਣਾ, ਤੁਹਾਡਾ ਅਜ ਦਾ ਆਉਣਾ ਮੇਰੀ ਕਾਇਆਂ ਪਲਟਾਊ ਦਿਨ ਹੈ ਮੇਰੀ ਪ੍ਰਸੰਨਤਾ ਦੀ ਕੋਈ ਹਦ ਨਹੀਂ।

ਰਾਮ ਕੌਰ— ਚੰਗਾ ਧੀਏ, ਮੈਂ ਜਿਨੇ ਦਿਨ ਕਹੇਂ ਰਹਾਂਗੀ।

ਕਰਤਾਰੋ ਨੂੰ ਅਜ ਬੜੀ ਖੁਸ਼ੀ ਸੀ, ਨਵਾਂ ਪੇਉਂਦ ਚੜ੍ਹ ਚੁਕਾ ਸੀ, ਤੇ ਇਸੇ ਖੁਸ਼ੀ ਵਿਚ ਧਰਤੀ ਤੇ ਪੈਰ ਨਹੀਂ ਸੀ ਲਗਦਾ। ਦਿਲ ਵਿਚ ਇਹ ਲੈਹਰ ਉਠਦੀ ਸੀ ਕਿ ਜਦੋਂ ਅਜ ਮੇਰੇ ਬਾਪੂ ਜੀ ਬਿਰਧ ਘਰ ਪ੍ਰਸ਼ਾਦਾ ਛਕਣ ਆਣਉਗੇ ਮੈਂ ਰਜਕੇ ਉਹਨਾਂ ਦੀ ਸੇਵਾ ਕਰਾਂਗੀ ਹੁਣ ਤ੍ਰਿਕਾਲਾਂ ਪੈ ਚੁਕੀਆਂ ਸਨ, ਪਾਣੀ ਦਾ ਵੇਲਾ ਹੋ ਗਿਆ, ਬਿਰਧ ਬਾਬਾ ਜੀ ਹਥ ਵਿਚ ਮਾਲਾ ਫੜੀ, ਘਰ ਦੇ ਬੂਹੇ ਵਿਚ ਚਰਨ ਰਖਦੇ ਹਏ ਅਗੇ ਵਾਂਗੂੰ ਖੰਘਕੇ ਲੰਘ ਆਉਂਦੇ ਹਨ। ਪਰ ਹੁਣ ਉਹ ਗਲ ਅਗੇ ਵਰਗੀ ਨਹੀ ਸੀ। ਅਜ ਬਾਬਾ ਜੀ ਨੂੰ ਜਾਨਵਰ ਜਾਂ ਡਰੌਣਾ ਦੇਵ ਨਹੀਂ ਸੀ ਸਮਝਿਆ ਗਿਆ, ਸਗੋਂ ਇਕ ਕਾਬਲ ਇਨਸਾਨ ਤੇ ਦੇਵਤਾ ਦੀ ਪਦਵੀ ਦਿਤੀ ਗਈ। ਅੰਦਰ ਵੜਨ ਸਾਰ ਬਾਬਾ ਜੀ ਨੂੰ ਬੜੇ ਆਦਰ ਨਾਲ ਮੰਜੇ ਤੇ ਬੈਠਾ ਕਰਕੇ ਕਰਤਾਰੋ ਬਿਰਧ ਦੀ ਚਰਨੀ ਢੈ ਪਈ ਤੇ ਹਥ ਜੋੜਕੇ ਬੜੀ ਹਲੀਮੀ ਨਾਲ ਬਨਤੀ ਕਰਨ ਲਗੀ ਕਿ ਬਾਪੂ ਜੀ, ਮੈਂ ਬੜੀ ਗੁਨਾਹ ਗਾਰ ਹਾਂ, ਮੈਂ ਤੁਹਾਡਾ ਬੜਾ ਅਨਾਦਰ ਕਰਦੀ ਰਹੀ ਹਾਂ ਮੈਨੂੰ ਬਖਸ਼ ਲਵੋ ਅਪਣੀ ਬਚੀ ਸਮਝਕੇ ਮੈਨੂੰ ਮੇਰਾ ਗੁਨਾਹ ਮੁਆਫ ਕਰ। ਮੈਂ ਅਨ੍ਹੇਰੇ ਵਿਚ ਹੀ ਪਈ ਰਹੀ ਹਾਂ, ਅਜ ਮੈਨੂੰ ਪੂਰਾ ਗਿਆਨ ਪ੍ਰਾਪਤ ਹੋਇਆ ਹੈ। ਆਪ ਮੇਰੇ ਧਰਮ ਪਿਤਾ ਹੋ, ਮੈਂ ਕਦੀ ਭੀ ਆਪਦੀ ਸੇਵਾ ਕਰਨ ਤੋਂ ਸੰਕੋਚ ਨਾ ਕਰਾਂਗੀ।

ਬਾਬਾ ਸੋਭਾ ਸਿੰਘ—ਹਾਂ ਬਚੀਏ ਤੈਂ ਹੀ ਤਾ ਸਾਡੇ ਬਢੇ ਜੋੜੇ ਦੀ ਸੇਵਾ ਕਰਨੀ ਹੈ। ਹੋਰ ਸਾਡੀਆਂ ਧੀਆਂ ਨੇ ਥੋਹੜੋ ਆਪਣਿਆਂ ਸੌਹਰਿਆਂ ਤੋਂ ਆਕੇ ਸਾਡੀ ਸੇਵਾ ਕਰਨੀ ਹੈ। ਸਾਡੀ ਸਚੀ ਧੀ ਤੂੰਹੀਓਂ ਹੀ ਹੈਂ। ਬਚੀਏ ਕਰਤਾਰੋ ਅਜ ਤੈਨੂੰ ਕਿਧਰੋਂ ਏਹੋ ਜਿਹਾ ਖਿਆਲ ਆ ਗਿਆ ਤੇ ਇਹ ਤੈਨੂੰ ਸਿਖਿਆ ਕਿਥੋਂ ਪ੍ਰਾਪਤ ਹੋਈ ਹੈ।

ਕਰਤਾਰੋ— ਬਾਪੂ ਜੀ ਮੇਰੇ ਬੜੇ ਅਛੇ ਭਾਗ ਹਨ ਜੋ ਮੇਰੇ ਕਰਮਾਂ ਨੂੰ ਮਾਈ ਰਾਮ ਕੌਰ ਏਥੇ ਆ ਗਈ ਤੇ ਮੇਰੀ ਨਲੈਕੀ ਵੇਖਕੇ ਜੋ ਮੈਂ ਉਸਦੇ ਸਾਹਮਣੇ ਗਲਤੀ ਕੀਤੀ ਹੈ ਉਸੇ ਗਲਤੀ ਤੋਂ ਹੀ ਇਹ ਸਭ ਕੁਝ ਹੋਇਆ ਹੈ ਜ ਮੈਨੂੰ ਇਤਨੀ ਸਿਖਿਆ ਪ੍ਰਾਪਤ ਹੋਈ ਹੈ। ਇਹ ਸਭ ਉਪਦੇਸ਼ ਮਾਈ ਜੀ ਦਾ ਹੀ ਹੈ, ਮਾਈ ਜੀ ਨੇ ਤਾਂ ਮੈਨੂੰ ਹੋਰ ਭੀ ਬਹੁਤ ਸ਼ੁਭ ਉਪਦੇਸ਼ ਦਿਤੇ ਹਨ ਜਿਨਾਂ ਨੂੰ ਮੈਂ ਚੰਗੀ ਤਰਾਂ ਦਿਲ ਵਿਚ ਵਸਾ ਲਿਆ ਹੈ ਹੁਣ ਮੈਂ ਸਤਿਗੁਰ ਦੀ ਪੂਰਨ ਮਰਯਾਦਾ ਰਖਾਂ ਕਾਂਰਗੀ ਤੇ ਅਪਣੇ ਜੀਵਨ ਨੂੰ ਸਫਲ ਕਰਾਂਗੀ ਇਹ ਜਨਮ ਦੁਬਾਰਾ ਹਥ ਨਹੀਂ ਜੇ ਔਣਾਂ।

ਬਾਬਾ ਜੀ— ਚੰਗਾ ਬੀਬਾ ਸਤਿਗੁਰ ਦਾ ਬਚਨ ਮੰਨਣ ਦਾ ਹੀ ਸਾਡਾ ਗੁਰ ਸਿਖੀ ਦਾ ਰਿਸ਼ਤਾ ਹੈ। ਇਸੇ ਵਿਚ ਹੀ ਸਤਿਗੁਰ ਰਾਜੀ ਰਹਿੰਦੇ ਹਨ। ਜੋਹੜੇ ਸਤਿ-ਗੁਰ ਦਾ ਉਪਦੇਸ਼ ਸੁਨਕੇ ਨਹੀਂ ਮੰਨਣਗੇ ਤੇ ਦਿਲ ਵਿਚ ਧਾਰਨ ਨਹੀ ਕਰਨਗੇ ਉਨਾਂ ਦਾ ਮੂੰਹ ਦੁਹੀਂ ਜਹਾਨੀ ਕਾਲਾ ਹੋਵੇਗਾ, ਤੈਂ ਬੀਬਾ ਬਹੁਤ ਚੰਗਾ ਕੰਮ ਕੀਤਾ ਹੈ ਜੋ ਮੌਕੇ ਨੂੰ ਸੰਭਾਲ ਲਿਆ ਨਹੀਂ ਤਾਂ ਕਿਸੇ ਦੇ ਕਹਿਣ ਵਾਗੂੰ 'ਫਿਰ ਪਛਤਾਏ ਕਿਆ ਹੋਤ ਹੈ ਜਬ ਚਿੜੀਆਂ ਚੁਗ ਗਈ ਖੇਤ' ਇਹ ਹੀ ਅੰਤ ਨੂੰ ਹੋਣਾ ਸੀ ਹੁਨ ਕਰਤਾਰੋ ਪੂਰੀ ਸਿਖਿਆ ਪ੍ਰਾਪਤ ਕਰ ਚੁਕੀ ਸੀ ਇਸਤੋਂ ਬਾਦ ਕਰਤਾਰੋ ਇਕ ਸੁਘੜ ਸਿਆਣੀਆਂ ਜਨਾਨੀਆਂ ਵਿਚੋਂ ਇਕ ਗਿਣਤੀ ਦੀ ਜਨਾਨੀ ਬਣ ਗਈ ਜਿਸਨੂੰ ਹਰ ਗਲੀ ਵੇਹੜੇ ਦੀਆਂ ਔਰਤਾਂ ਬੜੇ ਸਤਿਕਾਰ ਨਾਲ ਬਲੌਂਦੀਆਂ ਹਨ। ਤੇ ਇਸਤੋਂ ਸ਼ੁਭ ਸਿਖਿਆ ਲੈਕੇ ਸਦੀਆਂ ਦੇ ਅਨੇਰੇ ਟੋਏ ਵਿਚੋਂ ਨਿਕਲਕੇ ਚਾਨਣ ਪ੍ਰਾਪਤ ਕਰ ਰਹੀਆਂ ਹਨ। ਤੇ ਅਗੋਂ ਵਾਸਤੇ ਸਭ ਨੇ ਪਰਦੇ ਦੀ ਰਸਮ ਨੂੰ ਹਟਾਕੇ ਗੁਰ ਸਿਖੀ ਦਾ ਅਸੂਲ ਧਾਰਨ ਕੀਤਾ ਤੇ ਮਾਈ ਰਾਮ ਕੌਰ ਦਾ ਤੈਹ ਦਿਲ ਨਾਲ ਧਨਵਾਦ ਕਰਦੀਆਂ ਹਨ ਜਿਸ ਦੇ ਪ੍ਰਚਾਰ ਨਾਲ ਨਿਤ ਦੇ ਸਿਆਪੇ (ਪਰਦੇ) ਤੋਂ ਛੁਟਕਾਰਾ ਪ੍ਰਾਪਤ ਕੀਤਾ ਤੇ ਅਸਲੀ ਇਨਸਾਨੀਅਤ ਨੂੰ ਲਭਿਆ।

# ਚੀਨੀ ਅਸਵਾਰ ਦਾ!

[ ਸੁ: ਗੁਰਬਖਸ਼ ਸਿੰਘ ਜੀ ਸ਼ੌਕ ਨੈਰੋਬੀ ਅਫ੍ਰੀਕਾ

ਜਦੋਂ ਜਦੋਂ ਪਾਪ ਕੂੜ ਛਾਏ, ਵਧੇ ਅਨਿਆਇ,
ਆਪ ਕਲਾਧਾਰ ਕਰਤਾਰ ਅਵਿਤਾਰ ਦਾ।
ਆਦਿ ਤੋਂ ਹੀ ਚਲਾ ਔਂਦਾ ਅਟਲ ਨਿਯਮ ਏਹੀ,
ਪੰਨਾ ਪੰਨਾ ਸਾਰੇ ਇਤਹਾਸ ਦਾ ਪੁਕਾਰ ਦਾ।
ਰਾਮ ਕਦੀ ਸ਼ਾਮ ਕਦੀ ਨਾਨਕ ਨਿਰੰਕਾਰ ਕਦੀ,
ਅਰਜਨ ਗੋਬਿੰਦ ਨਾਨਾ ਨਾਮ ਰੂਪ ਧਾਰਦਾ।
ਅੱਗ ਪਾਣੀ ਪੱਥਰਾਂ ਚੋਂ ਅਗਮ ਅਗੋਚਰ ਓਹ,
ਪਰਉਪਕਾਰੀ ਔਂਦਾ ਬੱਝਿਆ ਪਿਆਰ ਦਾ।
ਲੈਂਦਾ ਬਨਵਾਸ ਕਦੀ ਦੇਗਾਂ ਚਿ ਉਬਾਲ ਹੋਵੇ,
ਕਦੀ ਪਿਤਾ ਕਦੀ ਟੋਟੇ ਕਾਲਜੇ ਦੇ ਵਾਰ ਦਾ
ਛੁਪ ਜਾਣਾ ਪ੍ਰਗਟਣਾ ਬਣਿਆ ਸੁਭਾਉ ਏਹੀ,
ਕੌਤਕ ਹਜ਼ੂਰ ਮੇਰੇ ਚੀਨੀ ਅਸਵਾਰ ਦਾ
ਰਾਵਨ ਨੂੰ ਮਾਰਦਾ ਓਹ ਹਾਥੀ ਨੂੰ ਉਬਾਰਦਾ ਉਹ,
ਕਦੀ ਖਾਂਦਾ ਮੱਖਣਾਂ ਨੂੰ ਕਦੀ ਪਸ਼ੂ ਚਾਰਦਾ।
ਹੁੰਡੀ ਤਾਰੇ ਕਿਸੇ ਦੀ ਤੇ ਕਿਸੇ ਦੇ ਬਧਾਵੇ ਚੀਰ,
ਕਿਤੇ ਪਹਿਰਾ ਦੇਵੇ ਕਰੇ ਕੰਮ ਚੌਂਕੀਦਾਰ ਦਾ
ਚੱਕਰ ਚਲਾਕੇ ਕਦੀ ਲੱਖਾਂ ਨੂੰ ਮੁਕਾਇ ਦੇਵੇ,
ਕਦੀ ਲਾਲ ਮੋਇਆ ਕਰੇ ਜੀਂਦਾ ਘੁਮਿਆਰ ਦਾ
ਕੱਤਕ ਵਿਸਾਖ ਜੇਠ ਮੰਗਲ ਜਾਂ ਵੀਰ ਸ਼ਨੀ,
ਪਤ ਝੜ ਬਸੰਤ ਰੁਤਾਂ ਤਿਥਾ ਨਹੀਂ ਵਿਚਾਰ ਦਾ
ਪੁਸ਼ਪਾਂ ਦੀ ਛੇਜਾ ਕਦੀ ਸੂਲਾਂ ਜਹੀ ਦੁੱਭਦੀਏ,
ਕਦੀ ਤੱਤੀ ਤਵੀ ਉਤੇ ਸੁਖਮਨੀ ਉਚਾਰਦਾ
ਅਲਖ ਅਗਾਧ ਵਿਵਹਾਰ ਵੇਦ ਗ੍ਰੰਥ ਕਹਿਣ,
ਕਰੁਨਾ ਦੇ ਸਿੰਧੂ ਦਾਤਾ ਚੀਨੀ ਅਸਵਾਰ ਦਾ
ਮੋਚੀ ਛੋਂਦੀ ਖੱਤਰੀ ਤਖਾਣ ਵਿਚ ਭੇਦ ਨਾਹੀਂ,
ਕੱਲੀ ਕੱਲੀ ਕੁੱਲੋਂ ਪ੍ਰਕਾਸ਼ ਹੋ ਨਿਤਾਰਦਾ

ਮਲਕਾਂ ਤੇ ਬਾਬਰਾਂ ਦਾ ਤੋੜਦਾ ਹੰਕਾਰ ਸਦਾ,
ਵਿਦੁਰ ਤੇ ਲਾਲੋਆਂ ਨੂੰ ਰਹਿੰਦਾ ਸਤਿਕਾਰ ਦਾ।
ਤੀਰ ਤੇ ਕਮਾਨ ਕਦੀ ਕਦੀ ਤਲਵਾਰਾਂ ਨੇ,
ਕਦੀ ਮਾਲਾ ਕੰਮ ਕਰੇ ਤੀਰ ਤਲਵਾਰ ਦਾ।
ਮੰਜ ਵਿਚ ਦੇਵੇ ਕਦੀ ਸੱਤ ਪੀੜ੍ਹੀ ਬਾਦਸ਼ਾਹੀ,
ਕਦੀ ਪਾਤਸ਼ਾਹੀਆਂ ਨੂੰ ਹੈ ਜੜ੍ਹਾਂ ਤੋਂ ਉਖਾਰ ਦਾ।
ਬਲਦੇ ਮਸਾਣਾ ਵਿਚੋਂ ਮੋਏ ਨੂੰ ਜਿਵਾਏ ਕਦੀ,
ਕਦੀ ਹੋ ਸਿਪਾਹੀ ਤੋੜੇ ਮਾਨ ਸੂਬੇਦਾਰ ਦਾ।
ਭੈਣੀ ਤਲਵੰਡੀ ਕਦੀ ਪਟਣੇ ਨੂੰ ਭਾਗ ਲਾਵੇ,
ਚਪੇ ਚੱਪੇ ਟਾਜ ਮੇਰੇ ਚੀਨੀ ਅਸਵਾਰ ਦਾ।
ਚੀਨੀ ਅਸਵਾਰ ਨੇ ਜੋ ਕੀਤਾ ਹੋਰ ਕੀਹਨੇ ਕੀਤਾ,
ਬੱਚਾ ਬੱਚਾ ਜਾਣਦਾ ਪੰਜਾਬ ਪੋਠੋਹਾਰ ਦਾ।
ਮਾਈਆਂ ਨੂੰ ਭੀ ਅੰਮ੍ਰਿਤ ਦੀ ਦਾਤ ਦੇਣੀ ਤੁਠ ਕਰ,
ਦੜ ਹੀ ਵਗਾਇ ਦੇਣ ਨਾਮ ਪਰਚਾਰ ਦਾ।
ਸੈਂਕੜੇ ਕੋਹਾਂ ਦਾ ਪੰਧ ਛਿਨ ਚਿ ਮੁਕਾਇ ਜਾਣਾ,
ਰਾਇ ਸਿੰਘ ਸ਼ੇਰ ਵੇਖ ਜਿਸ ਵੇਲੇ ਚਿਤਾਰ ਦਾ।
ਕੌਤਕ ਅਨੇਕ ਲਿਖੇ ਜਾਣ ਨ ਜਹਾਨ ਕੋਲੋਂ,
ਭਵੇਂ ਸਾਹੀ ਆਯੂ ਜੱਗ ਰਹੇ ਝਖ ਮਾਰਦਾ।
ਡਿੱਠੀਆਂ ਬੁਹਾਰ ਦੀਆਂ ਓਹਦੇ ਦਰਬਾਰ ਤਾਂਈਂ,
ਦੁਰਗਾ ਸਰਸਵਤੀ ਲਖਸ਼ਮੀ ਤੇ ਸਾਰਦਾ।
ਭਾਗ ਯਾਰੋ ਜਿਹਦੇ ਜਾਗ ਪੈਂਦੇ ਨੇ ਸੰਸਾਰ ਉਤੇ,
ਲੜ ਫੜ ਲੈਂਦਾ ਓਹੀ ਚੀਨੀ ਅਸਵਾਰ ਦਾ।
ਸੋਚੋ ਜ਼ਰਾ! ਜੇ ਨ ਭਲਾ ਚੀਨੀ ਅਸਵਾਰ ਔਂਦਾ,
ਦੀਹਦਾ ਕਿਤੇ ਬਚਾ ਕੋਈ ਸਿਖ ਸਰਦਾਰ ਦਾ?
ਸਿਖ ਸਰਦਾਰ ਦਾ ਕੀ? ਹਿੰਦੂ ਸਾਰੇ ਮਿਟ ਜਾਂਦੇ,
ਵਧਦਾ ਮਲੇਛ ਰਾਜ ਪਾਪ ਵਿਭਚਾਰ ਦਾ।
ਮਾਸ ਖਾਣੇ ਹੁੱਕਾ ਪੀਣੇ ਘੋਨੇ ਮੋਨੇ ਹੁੰਦੇ ਸਾਰੇ,
ਦੀਹਦਾ ਨ ਨਿਸ਼ਾਨ ਕਿਤੇ ਕੋਈ ਸਦਾਚਾਰ ਦਾ।
ਮੰਦਰੀਂ ਗੁਰਦੁਆਰੀਂ ਵੇਸਵਾ ਨਚਾਈ ਜਾਂਦੀ,
ਬੋਲ ਬਾਲਾ ਹੁੰਦਾ ਅਨਿਯਾਇ ਅੰਧਕਾਰ ਦਾ।
ਸਿਰਾਂ ਵਾਲੀ ਬਾਜੀ ਕੀਹਨੇ ਲੌਣੀ ਸੀ ਆਜ਼ਾਦੀ ਲਈ,

ਜੇ ਏਹ ਨਿਰਾਕਾਰ ਰੂਪ ਲੈਂਦਾ ਨ ਸਾਕਾਰ ਦਾ।
ਕਲਜੁਗ ਦੇ ਰਾਜ ਵਿਚ ਸਤਿਜੁਗ ਲਿਔਂਦਾ ਕੌਣ,
ਜੇ ਨ ਰਾਮ ਰਾਜ ਹੁੰਦਾ ਚੀਨੀ ਅਸਵਾਰ ਦਾ।
ਰਹਿਣਦੇ ਤੂੰ ਦੂਜਿਆਂ ਦੀ ਅੱਖਾਂ ਵਿਚ ਸਰ੍ਹੋਂ ਫੁੱਲੀ,
ਹੋਇਆ ਕੀ ਜੇ ਕੋਈ ਓਹਦ ਰੂਪ ਨਹੀਂ ਨਿਹਾਰਦਾ।
ਤਾਂ ਭੀ ਕੀ? ਜੇ ਨਾਮ ਲੈਂਦੇ ਕਈਆਂ ਦੀ ਜ਼ਬਾਨ ਸੜ,
ਸੁਆਰਥੀ ਜੇ ਓਹ ਨੂੰ ਪੂਰਾ ਗੁਰੂ ਨਹੀਂ ਪੁਕਾਰਦਾ।
ਤਾਂ ਕੀ ? ਪੱਖ ਪਾਤੀਆਂ ਜੇ ਕੁਰਾਹੇ ਪਾਇਆ
ਮੰਨਦੇ ਨ ਜਾਮਾ ਓਹ ਨੂੰ ਜਿਹੜੇ ਨਿਰੰਕਾਰ ਦਾ
ਤੂੰ ਤਾਂ ਓਹ ਨੂੰ ਕੂਕਿਆ ਨ ਦਿਲ ਚੋਂ ਭੁਲਾਇਆ ਕਰ,
ਗੁਰੂ ਦਸਮੇਸ਼ ਜਿਹਨੂੰ ਆਪ ਨਮਸਕਾਰਦਾ।
ਦੂਰ ਰਾਮ ਸਿੰਘ ਗੁਰੂ ਕਹਿਣੋਂ ਇਨਕਾਰੀ ਹੋਣਾ,
ਝੂਠ ਮੰਨਣਾਏ ਨਾਨਕ ਗੁਰੂ ਦੇ ਇਕਰਾਰ ਦਾ
ਚੰਦ ਉਤੇ ਥੁੱਕਿਆਂ ਮੂਹ ਆਪਣੇ ਤੇ ਥੁਕ ਪੈਂਦਾ,
ਭੋਰਾ ਮਾਨ ਘਟਦਾ ਨਹੀਂ ਚੀਨੀ ਅਸਵਾਰ ਦਾ।
ਓਹ ਭੀ ਸੀ ਜੋ ਸਿਖੀ ਪਿਛੇ ਆਰਿਆਂ ਦੇ ਨਾਲ ਚੀਰੇ,
ਤੋਪਾਂ ਅਗੇ ਉਡੇ ਉਡੇ ਦਾਰੂ ਜਿਓਂ ਅਨਾਰਦਾ।
ਹੱਸ ਹੱਸ ਮਰੇ ਨਿੱਕੇ ਕੋਮਲ ਮਾਸੂਮ ਬੱਚੇ,
ਜਿਨ੍ਹਾਂ ਦਾ ਸੀ ਵੇਲਾ ਅਜੇ ਚਾਉ ਤੇ ਮਲ੍ਹਾਰ ਦਾ।
ਇਕ ਤੂੰ ਏ ਮਾਲਾ ਗਲ ਪੌਂਦਿਆਂ ਭੀ ਮਰੀ ਜਾਵੇਂ,
ਗੁਰੂ ਦੀ ਨਹੀਂ ਪਹਿਲੋਂ ਸ਼ਾਨ ਨਕ ਦੀ ਵਿਚਾਰਦਾ।
ਨਿਤਨੇਮ ਨਾਮ ਨੂੰ ਨ ਲੱਭੇ ਭੋਰਾ ਸਮਾ ਤੈਨੂੰ,
ਸਿਨੇਮਿਆਂ ਚਿ ਬੈਠ ਬੈਠ ਘੰਟੇ ਹੀ ਗੁਜ਼ਾਰਦਾ।
ਸੱਚੋ ਸਚ ਆਖ ਦੇਣਾ ਹੁੰਦਾ ਕੰਮ ਕਵੀ ਦਾ ਏ,
ਚੋਰ ਤੋਂ ਬਚੌਣਾ ਹੈ ਉਦੇਸ਼ ਪਹਿਰੇਦਾਰ ਦਾ
ਤੂੰ ਭੀ ਕਰਤਵਯ 'ਮੌਕ' ਪਾਲੀ ਜਾ ਦੁਹਾਈ ਦੇਦੇ,
ਜਗ ਤੇ ਵਜਾਦੇ ਡੰਕਾ ਚੀਨੀ ਅਸਵਾਰ ਦਾ।



# ਮੇਰੀ ਮਾਂ--ਰਾਜ ਕੌਰ

[ਬੀਬੀ ਪਿਆਰ ਕੌਰ ਵਿਨੈ ਨਗਰ ਦਿਲੀ

## ਜਿਸ ਨੇ ਸਹੁਰੇ ਘਰ ਆਕੇ ਸਭ ਦਾ ਕਾਇਆਂ ਕਲਪ ਕਰ ਦਿਤਾ

ਨਾਮਧਾਰੀ ਪੰਥ ਵਿਚ ਹਜ਼ਾਰਾਂ ਮਾਵਾਂ ਐਹੋ ਜਹੀਆਂ ਹਨ ਜਿਨਾਂ ਦੀਆਂ ਜੀਵਨੀਆਂ ਨੇ ਕਈ ਇਸਤ੍ਰੀਆਂ ਮਰਦਾਂ ਤੇ ਬਚਿਆਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰ ਵਿਖਾ ਲਿਆ ਅਜ ਲੋੜ ਹੈ ਏਹੋ ਜਹੀਆਂ ਮਾਵਾਂ ਦਾ ਜੀਵਨ ਆਮ ਲੋਕਾਂ ਅਗੇ ਰਖਣ ਦੀ ਤਾਂ ਕਿ ਉਹਨਾਂ ਤੋਂ ਸਿਖਿਆ ਲੈਕੇ ਹੋਰ ਕਈਆਂ ਦਾ ਭਲਾ ਹੋ ਸਕੇ ਮੈਂ ਅਪਣੀ ਮਾਂ ਬਾਬਤ ਕੁਝ ਇਸ ਲੇਖ ਵਿਚ ਦਸਣ ਦਾ ਜਤਨ ਕੀਤਾ ਹੈ ਇਸ ਵਿਚ ਉਹੋ ਕੁਝ ਦਿਤਾ ਗਿਆ ਹੈ ਜੋ ਉਹਨਾਂ ਪਾਸੋਂ ਮੈਂ ਕਈ ਵਾਰੀਂ ਸੁਣਿਆ ਹੈ।

ਮੇਰੀ ਮਾਂ ਨੇ ਦਸਿਆ ਕਿ ਸਾਡੇ ਪਿੰਡ ਦਾਤੇ ਵਾਲ ਸਾਧ ਸੰਗਤ ਦਾ ਮੇਲਾ ਲੱਗਾ ਹੀ ਰਹਿੰਦਾ ਸੀ-ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਵੀ ਕਦੀ ਕਦੀ ਦਰਸ਼ਨ ਦੇਂਦੇ-ਬਾਬੇ ਛੈਣਿਆਂ ਵਾਲਿਆਂ ਦਾ ਸਾਡੇ ਘਰ ਬੜਾ ਫੇਰਾ ਸੀ ਓਦੋਂ ਦੌਰ ਨਾਲ ਵੀ ਬੇਅੰਤ ਸੰਗਤਾਂ ਹੁੰਦੀਆਂ ਸਨ ਤੇ ਜੇਹੜੇ ਸਾਧੂਆਂ ਦੇ ਜਥੇ ਫਿਰਦੇ ਸਨ ਓਹਨਾਂ ਨਾਲ ਵੀ ਬਹੁਤ ਸਾਧੂ ਹੁੰਦੇ ਸਨ ਬੜੇ ਚਾਅ ਨਾਲ ਮੇਰੀ ਮਾਂ ਆਏ ਗਏ ਸਾਧੂਆਂ ਦੀ ਸੇਵਾ ਕਰਦੀ ਸੀ ਦੌਰੇ ਵਾਸਤੇ ਮੇਰੀ ਮਾਂ ਆਪ ਆਟਾ ਪੀਂਹਦੀ ਤੇ ਘੋੜਿਆਂ ਵਾਸਤੇ ਦਾਣਾ ਵੀ ਆਪੇ ਤਿਆਰ ਕਰਦੀ ਸਾਰੀ ਸਾਰੀ ਰਾਤ ਉਤਸ਼ਾਹ ਨਾਲ ਸੇਵਾ ਕਰਦੇ ਰਹਿੰਦੇ-ਮਰਯਾਦਾ ਤਾਂ ਐਨੀ ਕਰੜੀ ਸੀ ਕਿ ਉਹ ਜ਼ਰਾ ਜਿਨੀ ਅਨ ਗਹਿਲੀ ਵੀ ਵੇਖ ਕੇ ਜਰ ਨਹੀਂ ਸੀ ਸਕਦੀ ਸਾਡੀ ਮਜਾਲ ਨਹੀਂ ਸੀ ਹੁੰਦੀ ਕਿ ਅਸੀਂ ਚੌਕੇ ਵਿਚ ਪੈਰ ਧੋਣ ਬਿਨਾਂ ਦਾਖਲ ਹੁੰਦੀਆਂ ਅਸੀਂ ਪੰਜ ਭੈਣਾਂ ਸਾਂ ਸਾਡੀ ਮਾਤਾ (ਆਤਮਾ ਦਈ) ਨੇ ਸਾਡੀ ਮਰਯਾਦਾ ਦੇ ਪ੍ਰਬੰਧ ਵਿਚ ਰਤਾਂ ਲਿਹਾਜ਼ ਕਦੀ ਨਹੀਂ ਸੀ ਕੀਤਾ ਛੋਟੀ ਉਮਰ ਵਿਚ ਹੀ ਸਾਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਾ ਦੇਣਾ ਤੇ ਭਜਨ ਕਰਾਉਣਾ ਦਿਨ ਚੜ੍ਹੇ ਤਕ ਸਾਨੂੰ ਬੋਲਣ ਦਾ ਹਕਮ ਨਹੀਂ ਸੀ ਹੁੰਦਾ ਭਾਵ ਬੜੀ ਸਖਤੀ ਨਾਲ ਸਭ ਕੁਝ ਕਰਾਇਆ ਜਾਂਦਾ ਸੀ।

ਲੋਪੋਕੇ ਜ਼ਿਲਾ ਅੰਮ੍ਰਿਤਸਰ ਦੇ ਜਿਉਣ ਮਲ ਸਾਡੇ ਪਿੰਡ ਵਿਆਹੇ ਹੋਏ ਸਨ ਉਸ ਨੂੰ ਪਤਾ ਨਹੀਂ ਕਿਸਤ੍ਹਾਂ ਮੇਰਾ ਰਿਸ਼ਤਾ ਮੇਰੀ ਮਾਂ ਕੋਲੋਂ ਲੈ ਲਿਆ ਤੇ ਮੇਰਾ ਵਿਆਹ ੧੦-੧੫ ਸਾਲ ਦੀ ਉਮਰ ਵਿਚ ਇਕ ਹਿੰਦੂ ਪ੍ਰਵਾਰ ਵਿਚ ਹੋ ਗਿਆ ਮੇਰੇ ਸਹੁਰੇ ਦਾ ਨਾ ਗੰਡਾ ਰਾਮ ਸੀ ਤੇ ਪਤੀ ਜੀ ਕੇਸ ਰਖੇ ਹੋਏ ਸਨ ਪਰ ਕਛ ਅੰਮ੍ਰਿਤ ਕਿਸ ਬਲਾ ਦਾ ਨਾਮ ਹੈ ਉਹ ਇਹ ਨਹੀਂ ਸੀ ਜਾਣਦੇ।

ਚੌਕੇ ਚੁਲ੍ਹੇ ਦੀ ਤਾਂ ਮੇਰੇ ਸਹੁਰੇ ਘਰ ਵੀ ਬੜੀ ਪਵਿਤ੍ਰਤਾ ਸੀ ਸਾਰਾ ਟੱਬਰ ਨਾ ਹੁਣ ਧੋਣ ਵਿਚ ਵੀ ਬੜੇ ਪਕੇ ਸਨ ਮੈਂ ਬਹੁਤ ਬਾਲੜੀ ਸਾਂ ਇਸ ਵਾਸਤੇ ਬਹੁਤੀਆਂ ਘੋਖਾਂ ਮੈਂ ਨਹੀਂ ਸਾਂ ਕਢਦੀ।

ਦੋ ਚਾਰ ਵਾਰ ਆਉਣ ਜਾਣ ਨਾਲ ਮੈਨੂੰ ਵਿਸ਼ਵਾਸ ਹੋ ਗਿਆ ਕਿ ਇਨਾਂ ਦੋਹਾਂ ਘਰਾਂ

(ਸਹੁਰੇ ਪੇਕੇ) ਵਿਚ ਬੜਾ ਫਰਕ ਹੈ।

ਮੇਰਾ ਭਰਾ ਭਾਈ ਚੰਦਾ ਸਿੰਘ ਇਕ ਵਾਰੀ ਸਾਡੇ ਸਹੁਰੇ ਘਰ ਆਇਆ ਸਾਡੀ ਦੁਕਾਨ ਉਤੇ ਉਸਨੇ ਵੇਖਿਆ ਕਿ ਇਕ ਤੰਬਕੂ ਦੀ ਬੋਰੀ ਪਈ ਸੀ ਜਿਸ ਵਿਚ ਇਕ ਕੜਛੀ ਵੀ ਪਈ ਹੋਈ ਸੀ ਮੇਰਾ ਭਰਾ ਬੜਾ ਪਕਾ ਕੂਕਾ ਸੀ ਉਹ ਵੇਖਕੇ ਬੜਾ ਔਖਾ ਹੋਇਆ ਤੇ ਉਸ ਦੀ ਕਿਰਪਾ ਨਾਲ ਉਹ ਤੰਬਾਕੂ ਵਾਲੀ ਬੋਰੀ ਚਕਾਈ ਗਈ ਤੇ ਅਗੋਂ ਵਾਸਤੇ ਇਸ ਤਮਾਕੂ ਵੇਚਣ ਤੋਂ ਛੁਟਕਾਰਾ ਮਿਲ ਗਿਆ।

ਮੇਰੀ ਮਾਂ ਨੇ ਦਸਿਆ ਕਿ ਜਿਸ ਚੀਜ਼ ਨੇ ਮੈਨੂੰ ਇਸ ਘਰ ਵਿਚ ਕਾਮਯਾਬ ਕੀਤਾ ਉਹ ਸੀ ਮੇਰਾ ਅੰਮ੍ਰਿਤ ਵੇਲੇ ਦਾ ਇਸ਼ਨਾਨ ਮੇਰੀ ਮਾਤਾ ਦੇ ਰੋਜ ਦੇ ਨਿਤਨੇਮ ਦਾ ਅਸਰ ਮੇਰੀ ਦਾਦੀ ਤੇ ਵੀ ਥੋੜਾ ਥੋੜਾ ਹੋਣਾ ਅਰੰਭ ਹੋ ਗਿਆ ਏਥੋਂ ਤਕ ਹੋਇਆ ਕਿ ਸਾਡੇ ਸਭ ਜੀਆਂ ਨੇ ਭਜਨ ਪੁਛ ਲਿਆ ਤੇ ਮੇਰੀ ਦਾਦੀ ਨੇ ਵਡੀ ਸੋਧ ਰਖ ਲਈ ਉਸਦੀ ਸੋਧ ਸਾਰੀ ਜ਼ਿੰਦਗੀ ਏਨੀ ਸਖਤ ਰਹੀ ਹੈ ਕਿ ਮੇਰੀ ਮਾਂ ਤਾਂ ਭਾਵੇਂ ਛੋਟੀ ਸੋਧ ਕਦੀ ਕਰ ਲੇਂਦੀ ਸੀ ਪਰ ਉਸਨੇ ਤਾਂ ਜਿੰਦਗੀ ਭਰ ਸੋਧ ਨਹੀਂ ਛਡੀ।

ਲਾਲਾ ਧਨੀ ਰਾਮ ਜੀ ਚਾਤ੍ਰਿਕ ਮੇਰੀ ਮਾਂ ਦਾ ਜੇਠ ਸੀ। ਇਹਨਾਂ ਦਾ ਪਿੰਡ ਤਾਂ ਭਾਵੇਂ ਪਸੀਆ ਵਾਲਾ ਸੀ ਪਰ ਛੋਟੀ ਉਮਰ ਵਿਚ ਹੀ ਧਨੀ ਰਾਮ ਜੀ ਦੀ ਮਾਤਾ ਦੀ ਪ੍ਰੇਰਨਾ ਨਾਲ ਇਹ ਪ੍ਰਵਾਰ ਲੋਪੋਕੀ ਆ ਵਸਿਆ ਚਾਤ੍ਰਿਕ ਜੀ ਦੀ ਮਾਤਾ ਤੇ ਮੇਰੀ ਦਾਦੀ ਸਕੀਆਂ ਭੈਣਾਂ ਸਨ। ਤੇ ਸਾਡੇ ਘਰ ਦਾ ਤੇ ਚਾਤ੍ਰਿਕ ਜੀ ਦੇ ਘਰ ਦਾ ਮੇਰੀ ਦਾਦੀ ਦੀ ਹੋਂਦ ਤਕ ਬਹੁਤ ਹੀ ਗੂੜ੍ਹਾ ਸਬੰਧ ਰਿਹਾ ਹੈ। ਚਾਤ੍ਰਿਕ ਜੀ ਦੇ ਸਾਰੇ ਪ੍ਰਵਾਰ ਉਤੇ ਮੇਰੀ ਮਾਤਾ ਜੀ ਦਾ ਕਾਫੀ ਅਸਰ ਹੋਇਆ ਬਹੁਤਾ ਇਕਠਿਆਂ ਰਹਿਣ ਕਰਕੇ ਕਈ ਵਾਰੀ ਚਾਤ੍ਰਿਕ ਜੀ ਹਾਸੇ ਨਾਲ ਮੇਰੀ ਮਾਂ ਨੂੰ ਆਖ ਦੇਂਦੇ......ਕੂਕਿਆਂ ਦੀਏ ਧੀਏ ਮੇਰੀ ਮਾਸੀ ਨੂੰ ਵੀ ਤੂੰ ਤੇ ਵਿਗਾੜ ਛਡਿਆ ਏ" ਚਾਤ੍ਰਿਕ ਜੀ ਦੀ ਮਾਂ ਤਾ ਦੇ ਮਰਨ ਪਿਛੋਂ ਉਹ ਮੇਰੀ ਦਾਦੀ ਨੂੰ ਹੀ ਆਪਣੀ ਮਾਂ ਸਮਝਦ ਸਨ ਤੇ ਮੇਰੀ ਦਾਦੀ ਦਾ ਹੀ ਨਹੀਂ ਸਾਡੇ ਸਾਰੇ ਪ੍ਰਵਾਰ ਦਾ ਹੀ ਕਾਫੀ ਸਤਿਕਾਰ ਕਰਦੇ ਸਨ। ਚਾਤ੍ਰਿਕ ਜੀ ਦੀ ਪਹਿਲੋਂ ਜਦੋਂ ਆਰਥਿਕ ਦਸ਼ਾ ਕਮਜ਼ੋਰ ਸੀ ਉਦੋਂ ਹੀ ਨਹੀਂ ਚੰਗੇ ਮਾਲ ਦਾਰ ਹੋਣ ਤੇ ਵੀ ਉਨ੍ਹਾਂ ਨੇ ਆਪਣੇ ਨਿਜਮ ਨੂੰ ਪਾਲਿਆ ਤੇ ਏਹੋ ਕਾਰਨ ਸੀ ਕਿ ਉਹਨਾਂ ਨੇ ਤੇ ਉਹਨਾਂ ਦੇ ਪ੍ਰਵਾਰ ਨੇ ਮਾਸ ਤੇ ਆਂਡੇ ਨਹੀਂ ਸੀ ਵਰਤੇ ਮੇਰੀ ਮਾਂ ਨੇ ਕਈ ਵਾਰੀ ਲਾਲਾ ਜੀ ਨੂੰ ਹੁਕਾ ਪੀਣ ਤੋਂ ਵਰਜਿਆ ਪਰ ਉਹ ਆਖ ਦੇਂਦੇ ਇਹ ਨਹੀਂ ਛਡਿਆ ਜਾਂਦਾ ਸਿਖ ਸੰਪਰਦਾ ਕਾਨਫ੍ਰੰਸ ਸੀ ਸ਼ੈਦ ਉਦੋਂ ਜਦੋਂ ਤਿੰਨਾਂ ਦਿਨਾਂ ਪਿਛੋਂ ਚਾਤ੍ਰਿਕ ਜੀ ਘਰ ਆਏ ਤਾਂ ਕਹਿਣ ਲਗੇ ਲੈ "ਲਾਲ ਦਈਏ! (ਮੇਰੀ ਮਾਂ ਦਾ ਸਹੁਰਾ ਨਾਮ) ਭੈਣੀ ਸਾਹਿਬ ਮੈਂ ਤਿੰਨ ਦਿਨ ਹੁਕਾ ਨਹੀਂ ਪੀਤਾ–

ਜਿਸਤ੍ਰਾਂ ਮੇਰੀ ਨਾਨੀ ਨੇ ਮੇਰੀ ਮਾਂ ਨੂੰ ਮਰਯਾਦਾ ਦੇ ਸਬੰਧ ਵਿਚ ਚੰਡਿਆ ਸੀ ਉਸੇ ਤ੍ਰਾਂ ਮੇਰੀ ਮਾਂ ਨੇ ਸਾਨੂੰ ਅਠਾਂ ਭੈਣ ਭਰਾਵਾਂ ਨੂੰ ਕਦੀ ਕੁਰੀਤੀ ਨਹੀਂ ਸੀ ਕਰਨ ਦਿਤੀ ਅੰਮ੍ਰਿਤ ਵੇਲੇ ਆਪਣੇ ਨਾਲ ਹੀ ਸਭ ਨੂੰ ਉਠਾ ਲੈਣਾ ਤੇ ਖੂਹ ਤੇ ਲੈ ਜਾਣਾਂ ਭਾਵੇਂ ਕੱਕਰ ਪੈਂਦਾ ਹੋਵੇ ਨ੍ਹਾਤੇ ਬਿਨਾਂ ਸਾਨੂੰ ਰੋਟੀ ਨਹੀਂ ਸੀ ਮਿਲਦੀ ਮੇਰੀ ਮਾਂ ਨੂੰ ਜਪੁਜੀ,

ਨਜ਼ਾਰੇ ਸ਼ਬਦ ਆਸਾ ਦੀ ਵਾਰ ਪੈਂਤੀ ਅਖਰੀ ਸੁਖਮਨੀ, ਸਾਹਿਬ, ਰਹਿਰਾਸ ਕੀਰਤਨ ਸੋਹਿਲਾ ਤੇ ਹੋਰ ਕਈ ਸ਼ਬਦ ਜ਼ਬਾਨੀ ਯਾਦ ਸਨ। ਜਿਉਂ ਪਹਿਰ ਰਾਤ ਤੋਂ ਦੁਧ ਰਿੜਕਾ ਪਾਣਾਂ ਨਾਲ ਹੀ ਬਾਣੀਆਂ ਦੇ ਪਾਠ ਅਰੰਭ ਕਰ ਦੇਣੇ। ਅਸਾਂ ਭਾਵੇਂ ਨਹਾਕੇ ਮੁੜ ਸੌ ਜਾਣਾ ਪਰ ਸਾਡੇ ਕੰਨਾਂ ਵਿਚ ਬਾਣੀ ਦੀ ਮਿਠੀ ਮਿਠੀ ਸੁਰ ਪੈਂਦੀ ਰਹਿੰਦੀ ਉਹ ਵੀ ਸਾਰੇ ਪਾਠ ਰਾਗ ਲੈਅ ਵਿਚ ਕਰਦੇ। ਜਿਸਦਾ ਅਨੰਦ ਬੜਾ ਆਉਂਦਾ ਮੇਰੀ ਮਾਂ ਪੜ੍ਹੀ ਹੋਈ ਵੀ ਨਹੀਂ ਸੀ ਇਹ ਸਾਰੇ ਪਾਠ ਉਸਨੇ ਇਕ ਇਕ ਤੁਕ ਕਰਕੇ ਯਾਦ ਕੀਤੇ ਹੋਏ ਸਨ।

ਸੰਤ ਨਥਾ ਸਿੰਘ ਜੀ ਲੋਪੋਕੇ ਵਾਲੇ ਇਕ ਵਾਰੀ ਲੋਪੋਕੇ ਜਿਲਾ ਲਾਇਲਪੁਰ ਗਏ ਕਈ ਦਿਨ ਦੀਵਾਨ ਲਗਾ ਸਾਡੇ ਸਾਰੇ ਪਿੰਡ ਨੇ ਭਜਨ ਪੁਛ ਲਿਆ ਤੇ ਕੂਕੇ ਬਣ ਗਏ ਅਗੇ ਸਿਰਫ ਸਾਡਾ ਹੀ ਘਰ ਸੀ ਕੂਕਿਆਂਦਾ ਸਾਡੀ ਮਾਂ ਨੂੰ ਬੜੀ ਖੁਸ਼ੀ ਹੋਈ ਕਿ ਸਾਰਾ ਪਿੰਡ ਨਾਮਧਾਰੀ ਬਣ ਗਿਆ ਹੈ। ਖਬਰੇ ਅਜੇ ਲੋਕੀਂ ਪਕੇ ਨਹੀਂ ਹੋਏ ਸਨ। ਸਾਡੇ ਪਿੰਡ ਦੇ ਮੁੰਡਿਆਂ ਖੁੰਡਿਆਂ ਜੱਟਾਂ ਨੇ ਹੋਲੀਆਂ ਵਿਚ ਇਕ ਕੰਜਰੀ ਲੈ ਆਂਦੀ ਉਹ ਪਸਰੂਰ ਦੀ ਪੀਰਾਂ ਦਿਤੀ ਤੇ ਉਸਦੀ ਜਵਾਨ ਧੀ ਸੀ ਪਿੰਡ ਦੇ ਵਿਚਾਲੇ ਖੂਹ ਜੋ ਗੁਰਦੁਆਰੇ ਪਾਸ ਸੀ ਅਖਾੜਾ ਲਗ ਪਿਆ ਹੌਲੀ ਹੌਲੀ ਸਾਰਾ ਪਿੰਡ ਹੀ ਉਸਦੀ ਲਪੇਟ ਵਿਚ ਆ ਗਿਆ। ਸਾਰੇ ਪਿੰਡ ਨੇ ਉਗਰਾਹੀ ਦਿਤੀ ਸਾਨੂੰ ਪਿੰਡ ਵਾਲਿਆਂ ਏਹ ਹੁਕਮ ਕੀਤਾ ਕਿ ਸਾਡਾ ਜਿਨਾਂ ਤੇਲ ਏਨਾਂ ਦਿਨਾਂ ਵਿਚ ਖਰਚ ਹੋਵੇ ਉਹ ਸਾਰਾ ਤੇਲ ਹਟੀਆਂ ਵਾਲੇ ਦੇਣ ਸਭਨਾਂ ਦੁਕਾਨਾਂ ਵਾਲਿਆਂ ਤੇਲ ਦੇ ਦਿਤਾ ਸਾਡੇ ਪਿਤਾ ਜੀ ਵੀ ਤੇਲ ਦੇਣ ਲਈ ਤਿਆਰ ਹੋ ਗਏ ਪਰ ਮੇਰੀ ਮਾਂ ਨੇ ਆਖਿਆ ਅਸੀਂ ਨਰਕਾਂ ਦੀ ਪੌੜੀ ਨਹੀਂ ਚੜ੍ਹਨਾ ਤੇਲ ਦੇਣ ਤੋਂ ਮੇਰੀ ਮਾਂ ਨੇ ਹਟਕ ਦਿਤਾ। ਜਟਾਂ ਨੂੰ ਬੜਾ ਗੁਸਾ ਚੜ੍ਹਿਆ ਪਰ ਕੋਈ ਪੇਸ਼ ਨ ਗਈ।

ਸਾਡੇ ਪਿੰਡ ਦੇ ਲਛੂ ਜਟ ਨੇ ਵੀ ਭਜਨ ਪੁਛਿਆ ਹੋਇਆ ਸੀ ਤੇ ਕੰਜਰੀ ਦਾ ਵੀ ਡਾਹਡਾ ਉਸ ਉਤੇ ਅਸਰ ਸੀ। ਕੰਜਰੀ ਦਾ ਡੇਰਾ ਵੀ ਲਛੂ ਦੇ ਘਰ ਸੀ। ਉਹ ਜ਼ਮੀਨ ਵੇਚ ਕੇ ਛੋਟੀ ਕੰਜਰੀ ਨਾਲ ਵਿਆਹ ਦੇ ਮਨਸੂਬੇ ਵੀ ਬੰਨ ਰਿਹਾ ਸੀ ਉਸਨੇ ਆਖਿਆ ਚਲੋ ਖਾਂ ਕਿਹੜਾ ਤੇਲ ਨਹੀਂ ਦੇਂਦਾ ਉਸਨੇ ਜਟਾਂ ਦੇ ਜਥੇ ਦੇ ਨਾਲ ਸਾਡੇ ਬੂਹੇ ਅਗੇ ਰਾਤ ਦੇ ੧੦ ਵਜੇ ਆਕੇ ਤੇਲ ਮੰਗਿਆ। ਮੇਰੀ ਮਾਂ ਨੇ ਕਿਹਾ ਲਛਮਣ ਸਿਹਾਂ ਜ਼ਿਦ ਨ ਕਰੋ ਤੈਨੂੰ ਪਤਾ ਹੀ ਹੈ ਸੰਤ ਨਥਾ ਸਿੰਘ ਨੇ ਤੁਹਨੂੰ ਕੀਹ ਉਪਦੇਸ਼ ਕੀਤਾ ਸੀ ਬਸ ਫੇਰ ਕੀਹ ਸੀ ਲਛਮਣ ਸਿੰਘ ਨੇ ਨਾ ਕਈ ਸੰਤ ਵੇਖਿਆ ਨ ਗੁਰੂ ਤੇ ਨ ਮੇਰੀ ਮਾਂ ਦਾ ਕੋਈ ਲਿਹਾਜ ਕੀਤਾ। ਏਨੀਆਂ ਗਾਲਾਂ ਕੱਢੀਆਂ ਕਿ ਲੋਕਾਂ ਨੇ ਕੰਨਾਂ ਵਿਚ ਉਂਗਲਾਂ ਪਾ ਲਈਆਂ। ਲੋਕਾਂ ਨ ਆਖ ਵੇਖਕੇ ਲਛੂ ਨੂੰ ਸਾਂਭਿਆ ਮੇਰੀ ਮਾਂ ਨੇ ਤੁਰਦਿਆਂ ਆਖਿਆ ਲੋਕੋ ਸੁਣ ਲਵੋ ਏਸ ਲਛੂ ਨੂੰ ਤੁਹਾਡੇ ਹੁੰਦਿਆਂ ਹੀ ਸਾਰੇ ਸਰੀਰ ਵਿਚ ਕੋੜ੍ਹ ਚਲ ਜਾਵੇਗਾ। ਕਿਉਂਕਿ ਇਸ ਨੇ ਅਜ ਹੱਦ ਟੱਪ ਲਈ ਹੈ।

ਕੰਜਰੀ ਤਾਂ ੧੦-੧੫ ਦਿਨ ਰਹਿਕੇ ਪਸਰੂਰ ਚਲੀ ਗਈ। ਤੇ ਲਛੂ ਨਾਲ ਵਿਆਹ ਵੀ ਨ ਕੀਤਾ। ਪਰ ਬੁਰਾਈਆਂ ਦਾ ਮਰਿਆ ਹੋਇਆ ਲਛੂ ਇਕ ਮੁਸਲਮਾਨ ਫਕੀਰਨੀ

ਨਾਲ ਵਿਆਹ ਕਰਨ ਲਈ ਤਿਆਰ ਹੋ ਗਿਆ। ਇਸ ਸ਼ਰਤ ਤੇ ਕਿ ਫਕੀਰਨੀ ਨਾਲ ਲਾਹੌਰ ਜਾ ਕੇ ਪਹਿਲੋਂ ਜੇ ਮੁਸਲਮਾਨ ਬਣ ਜਾਵੇ ਲਛੂ ਮੰਨ ਗਿਆ ਲਹੌਰੋਂ ਮੁਸਲਮਾਨ ਬਣ ਕੇ ਪਿੰਡ ਵਾਪਸ ਆ ਗਿਆ ਪਿੰਡ ਨੇ ਛੇਕ ਦਿਤਾ ਪੰਜ ਚਾਰ ਬਚੇ ਹੋਏ ਹੁਣ ਜ਼ਮੀਨ ਵਿਕ ਚੁਕੀ ਸੀ ਫਕੀਰਨੀ ਮੰਗਦੀ ਤੇ ਉਹ ਖਾਣ ਲਈ ਮਜਬੂਰ ਹੋ ਗਿਹਾ ਸੀ ਆਖਰ ਲਛੂ ਬੀਮਾਰ ਹੋ ਗਿਆ ਤੇ ਥੋੜ੍ਹੇ ਚਿਰ ਵਿਚ ਸਰੀਰ ਫੁਟ ਪਿਆ ਸਾਰੇ ਸਰੀਰ ਚੋ ਲਹੂ ਪਾਕ ਵਗਣ ਲਗ ਪਿਆ ਕੀੜੇ ਪੈ ਗਏ ਬਹੁਤ ਬੁਰੀ ਦਸ਼ਾ ਵਿਚ ਉਸ ਨੇ ਮੇਰੀ ਮਾਂ ਨੂੰ ਅਪਣੇ ਘਰ ਸੱਦ ਭੇਜਿਆ ਤੇ ਹਥ ਜੋੜੇ ਕਿ ਮੇਰੀ ਖਲਾਸੀ ਕਰਾਉ ਸਤਿਗੁਰੂ ਰਾਮ ਸਿੰਘ ਜੀ ਨੂੰ ਆਖ ਕੇ ਮੇਰੀ ਮਾਂ ਨੇ ਉਸ ਦੀ ਦੇਹ ਵਿਚੋਂ ਕੀੜੇ ਚੁਗੇ ਤੇ ਉਸਦੀ ਦੇਹ ਦੇ ਉਧਾਰ ਲਈ ਅਰ-ਦਾਸਾ ਕੀਤਾ ਤੇ ਉਸਦਾ ਸਰੀਰ ਚਲਿਆ।

ਮੇਰੀ ਮਾਂ ਵਿਚ ਗੁਸਾ ਬਹੁਤ ਸੀ ਉਹ ਝੂਠੀ ਗੱਲ ਸੁਣ ਕੇ ਜਰ ਨਹੀ ਸੀ ਸਕਦੀ ਉਸ ਵਿਚ ਸੇਵਾ ਦਾ ਜਿਨਾਂ ਮਾਦਾ ਮੈ ਵੇਖਿਆ ਹੈ ਉਹ ਹੈਰਾਨ ਕਰਨ ਵਾਲਾ ਹੈ ਭੋਜਨ ਕਪੜਾ ਤੇ ਲੋੜਵੰਦ ਨੂੰ ਲੋੜ ਵੰਦੇ ਪਦਾਰਥ ਦੇਣ ਤੋਂ ਉਸ ਨੇ ਕਦੀ ਸੰਕੋਚ ਨਹੀਂ ਸੀ ਕੀਤਾ—ਭੈਣੀ ਸਾਹਿਬ ਦੇ ਉਗਰਾਹੀਏ ਨੇ ਜਦੋਂ ਜਾਣਾ ਤੇ ਮਾਂ ਨੇ ਪੁਛਣਾ ਹੱਟੀ ਤੋਂ ਕੀਹ ਉਗਰਾਹੀ ਮਿਲੀ ਜੇ ਵੇਖਣਾ ਜੇ ਥੋੜੀ ਹੈ ਇਕ ਦੋ ਨੋਟ ਹੋਰ ਦੇ ਦੇਣੇ ਆਪਣੇ ਪਾਸ ਇਕ ਪੈਸਾ ਵੀ ਨ ਰਵੇ ਪਰ ਮੇਲਿਆਂ ਦੀ ਉਗਰਾਹੀ ਜੋ ਪਲੋ ਹੋਣਾਂ ਉਹੋ ਹੀ ਦੇ ਦੇਣਾ

ਇਕ ਵਾਰੀ ਗੰਗਾ ਸਿੰਘ ਵਾਲਿਓ ਡਿਚ-ਕੋਟ ਨੂੰ ਮੇਰੀ ਮਾਂ ਤੇ ਮੇਰੀ ਵਡੀ ਭੈਣ ਜਾ ਰਹੀਆਂ ਸਨ। ਤਰਾਲਾਂ ਦਾ ਘੁਸਮੁਸਾ ਸੀ-ਇਕ ਮੁਸ਼ਟੰਡਾ ਗਲ ਆ ਪਿਆ ਉਹ ਡਾਕੂ ਸੀ—ਕਹਿਣ ਲੱਗਾ ਜੇ ਹੈਜੇ ਦੇ ਵਿਚ ਘੇਲ ਸ਼ੁਰੂ ਹੋਗਿਆ ਮੇਰੀ ਭੈਣ ਉਸਨੂੰ ਜੁਤੀਆਂ ਮਾਰ ਰਹੀ ਸੀ—ਪਰ ਉਹ ਉਹਨਾ ਦਾ ਖਹਿੜਾ ਨਹੀਂ ਸੀ ਛਡਦਾ ਮੇਰੀ ਮਾਂ ਨੇ ਅਰਾਧਨਾ ਕੀਤੀ—ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚਾਂਨੀ ਘੋੜੀ ਤੇ ਚੜਕੇ ਪਰਤਖ ਆ ਹਾਜਰ ਹੋਏ "ਹੁਣ ਤੂੰ ਸਾਨੂੰ ਕੁਝ ਨਹੀਂ ਕਹਿ ਸਕਦਾ ਮੇਰ ਸਤਿਗੁਰ ਆ ਗਏ ਹਨ-ਪਤਾ ਨਹੀਂ ਉਸ ਬਦਮਾਸ਼ ਨੂੰ ਕੀ ਭੇ ਆਇਆ ਉਹ ਇਕ ਦਮ ਨਸ ਗਿਆ-ਅਗਲੇ ਦਿਨ ਹੋਰ ਕਈ ਆਦਮੀ ਨਾਲ ਲੈਕੇ ਮੇਰੀ ਮਾਂ ਪਾਸੋਂ ਮਾਫੀ ਮੰਗ ਰਿਹਾ ਸੀ ਤੇ ਤਰਲੇ ਕਰਦਾ ਸੀ ਬਾਬਾ ਟਹਿਲ ਸਿੰਘ ਤੇ ਮਹੰਤ ਬਖਸ਼ੀਸ ਸਿੰਘ ਨੇ ਆਖ ਵੇਖ ਕੇ ਉਸਨੂੰ ਮਾਰੀ ਮਾਂ ਪਾਸੋਂ ਮਾਫੀ ਲੈ ਦਿਤੀ।

ਮੇਰੀ ਮਾਂ ਪਾਸੋ ਅਜੇ ਵੀ ਸਾਨੂੰ ਸਭ ਭੈਣ ਭਰਾਵਾਂ ਨੂੰ ਡਰ ਲਗਦਾ ਹੈ। ਜੇ ਇਸ ਨੂੰ ਪਤਾ ਲਗ ਜਾਵੇ ਕਿ ਅਸੀਂ ਗੜਵਾ ਦੋ ਵਾਰ ਨਹੀਂ ਮਾਂਜਿਆ ਤਾਂ ਉਹ ਹਨੇਰ ਮਚਾ ਦੇਂਦੀ ਹੈ ਉਸ ਦੇ ਹੁੰਦਿਆਂ ਸਾਨੂੰ ਫੇਰ ਸਾਰੀ ਮਰ-ਯਾਦਾ ਯਾਦ ਆ ਜਾਂਦੀ ਹੈ।

ਸਾਡੇ ਭੈਣ ਭਰਾਵਾਂ ਦੇ ਵਿਆਹਾਂ ਵਿਚ ਉਸਨੇ ਕਦੀ ਕੋਈ ਸ਼ਗਨ ਵਗਨ ਨਹੀਂ ਸੀ ਕੀਤੇ—ਕਦੀ ਰੰਗਦਾਰ ਕਪੜੇ ਨਹੀਂ ਸੀ ਪਾਏ ਸਿਧੀ ਪੱਗ ਤੇ ਚੂੜੀ ਵਾਲੀ ਸੁਥਨ ਤੋਂ ਬਿਨਾਂ ਕਦੀ ਖੁਸ਼ ਨਹੀਂ ਹੁੰਦੀ ਜਦੋਂ ਉਹ ਵੇਖਦੀ ਹੈ ਕਿ ਸਾਡੇ ਵਿਚ ਕਮਜੋਰੀਆਂ ਆ ਰਹੀਆਂ ਹਨ ਤਾਂ ਉਹ ਅੰਦਰ ੨ ਬਹੁਤ ਦੁਖੀ ਹੁੰਦੀ ਹੈ।

## ਬਨਾਸਪਤੀ ਤੇ ਹਸਪਤਾਲ

ਸਿਵਲ ਸਹਪਤਾਲ ਜਾਲੰਧਰ ਵਿਚ ਅੱਖ, ਨੱਕ, ਕੰਨ ਤੇ ਗਲ ਤੋਂ ਲਹੂ ਦੇਣ ਦੇ ਨਵੇ ਵਾਰਡ ਦਾ ਉਦਘਾਟਨ ਕਰਨ ਸਮੇਂ ਪੰਜਾਬ ਦੇ ਵਜ਼ੀਰ ਸਿਹਤ ਸ੍ਰ: ਗੁਰਬਚਨ ਸਿੰਘ ਬਾਜਵਾ ਨੇ ਆਪਣੇ ਭਾਸ਼ਨ ਵਿਚ ਇਕ ਬੜੀ ਪਤੇ ਦੀ ਗਲ ਆਖੀ ਸੀ। ਆਪ ਨੇ ਆਖਿਆ--'ਜਦ ਤਕ ਬਨਾਸਪਤੀ ਮੌਜੂਦ ਹੈ ਅਤੇ ਡਾਕਟਰ ਇਹ ਆਖਦੇ ਰਹਿਣਗੇ ਕਿ ਬਨਾਸਪਤੀ ਸਿਹਤ ਲਈ ਹਾਨੀਕਾਰਕ ਨਹੀਂ ਤਦ ਤੀਕ ਹਸਪਤਾਲਾਂ ਦੀ ਲੋੜ ਵਧਦੀ ਜਾਏਗੀ।, ਬਾਜਵਾ ਸ੍ਰਦਾਰ ਨੇ ਉਪਰੋਕਤ ਇਕ ਫਿਕਰੇ ਵਿਚ ਹੀ ਭਾਰ-ਤੀਆਂ ਦੀ ਦਿਨੋ ਦਿਨ ਨਿਘਰਦੀ ਜਾ ਰਹੀ ਸਿਹਤ ਦਾ ਮੂਲ ਕਾਰਨ ਬਿਆਨ ਕਰ ਦਿਤਾ ਹੈ। ਬਨਸਾਤਪੀ ਘੀ ਹੈ ਕੀ ਚੀਜ਼? ਜੇ ਇਸ ਗਲ ਦੀ ਚੀਰ ਫਾੜ ਕੀਤੀ ਜਾਏ, ਤਦ ਲੋਕ ਇਹ ਜਾਣ ਕੇ ਹੈਰਾਨ ਰਹਿ ਜਾਣਗੇ ਕਿ ਇਹ ਤੇਲਾਂ ਨੂੰ ਤੇਜ਼ਾਬੀ ਮਾਦੇ ਨਾਲ ਸਾਫ ਕਰਕੇ ਜਮਾਇਆ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਅਸੀਂ ਇਸ ਨੂੰ ਨਰਮ ਤੇ ਪਤਲਾ ਸਾਬਣ ਆਖ ਸਕਦੇ ਹਾਂ ਜਿਸ ਵਿਚ ਬਹੁਤ ਮਾਤਰਾ ਜ਼ਹਿਰੀਲਾ ਅੰਸ਼ ਇਸ ਵਿਚ ਰਹਿ ਜਾਂਦਾ ਹੈ, ਹੌਲੀ ਹੌਲੀ ਮਨਖਾ ਸਰੀਰ ਵਿਚ ਰਚ ਕੇ ਜ਼ਹਿਰ ਪੈਦਾ ਕਰਦਾ ਰਹਿੰਦਾ ਹੈ। ਜਦੋਂ ਕਾਂਗਰਸ ਤੇ ਬਰਤਾਨਵੀ ਨੌਕਰਸ਼ਾਹੀ ਵਿਚਾਲੇ ਜਦੋ ਜਹਿਦ ਜਾਰੀ ਸੀ, ਤਦ ਸਾਰੇ ਵਡੇ ਵਡੇ ਲੀਡਰ ਅੰਗਰੇਜ਼ਾਂ ਵਿਰੁਧ ਇਹ ਦੋਸ਼ ਬੜੇ ਜ਼ੋਰ ਨਾਲ ਲਾਉਂਦੇ ਸਨ ਕਿ ਉਹਨਾਂ ਨੇ ਭਾਰਤੀ ਕੌਮ ਦੀ ਸਿਹਤ ਬਰਬਾਦ ਕਰਨ ਤੇ ਉਹਨਾਂ ਨੂੰ ਨਿਰਬਲ ਬਨੌਣ ਲਈ ਬਨਾਸਪਤੀ ਨੂੰ ਬਹੁਤ ਤੱਰਕੀ ਦਿਤੀ ਹੈ, ਪਰ ਅਜ ਅੰਗਰੇਜ਼ ਗਏ ਹਨ, ਉਹ ਸਿਹਤ ਵਿਗਾੜੂ ਬਨਾਸਪਤੀ ਅਜੇ ਵੀ ਸਾਡ ਗਲੋਂ ਨਹੀਂ ਲਥਾ। ਇਹੋ ਜਿਹੀ ਦਸ਼ਾ ਵਿਚ ਬਾਜਵੇ ਸਰਦਾਰ ਦਾ ਉਪਰੋਕਤ ਕਥਨ ਸੌ ਫੀ ਸਦੀ ਸਚਾ ਹੈ ਕਿ ਜਦ ਤੀਕ ਬਨਾਸਪਤੀ ਮੌਜੂਦ ਹੈ, ਹਸਪਤਾਲਾਂ ਦੀ ਲੋੜ ਵਧਦੀ ਹੀ ਜਾਇਏਗੀ।

'ਗੁਰਮੁਖ'

---

ਮੇਰੀ ਮਾਂ ਦੀ ਸੰਗਤ ਨਾਲ ਇਕ ਸੌ ਆਪਣੇ ਘਰਦੇ ਮੈਂਬਰ ਪੰਜਾਹ ਤੋਂ ਉਤੇ ਮੇਰੀ ਭੂਆ ਦੇ ਘਰ ਦੇ ਮੈਬਰ ਤੇ ਹੋਰ ਬਾਹਰ ਦੇ ਅਨੇਕ ਮਾਈ ਭਾਈ ਸਤਿਗੁਰੂ ਜੀ ਦੀ ਸਰਨ ਵਿਚ ਆਏ ਹਨ ਹੁਣ ਮਾਤਾ ਜੀ ਦੇ ਕਈ ਪੁਤ ਪੋਤ੍ਰੇ ਦੋਹਤ੍ਰੇ ਹਨ ਜੇਹੜੇ ਨਾਮਧਾਰੀ ਹੋਣਾ ਬੜਾ ਗੌਰਵ ਸਮਝਦੇ ਹਨ ਜਿਨਾਂ ਚੋਂ ਕਈ ਇਕ ਖਾਸ ਵਿਸ਼ੇਸ਼ਤਾ ਰਖਦੇ ਹਨ ਮੇਰੀ ਮਾਂ ਦਾ ਨਾਮ ਰਾਜ ਕੌਰ ਤੇ ਉਮਰ ੭੦ ਸਾਲ ਦੇ ਲਗ ਭਗ ਹੈ ਅਜੇਵੀ ਜੇਰਾ ਲ ਬਸਤ੍ਰ ਲਾਹ ਕੇ ਜਾਂਦੇ ਤੇ ਗੜ੍ਹਵਾ ਦੋ ਵਾਰੀ ਤੇ ਹੱਥ ਪੈਰ ਪੰਜਵਾਰੀਮਾਂਜਦੇ ਹਨ ਹੁਣ ਮੇਰੀ ਮਾਂ ਤੇ ਪਿਤਾ ਕੀਰਤਨ ਗੜ੍ਹ ਜਿਲਾ ਅੰਮ੍ਰਿਤਸਰਵਿਚ ਰਹਿੰਦੇ ਹਨ।

[ਸ੍ਰ. ਨਿਰੰਜਨ ਸਿੰਘ ਜੀ ਜਜੋਤ, ਨਵੀਂ ਦਿਲੀ

# ਇਸਤ੍ਰੀ, ਇਸਤ੍ਰੀ ਦੀਆਂ ਨਜ਼ਰਾਂ ਵਿਚ

ਆਦਿ ਕਾਲ ਵਲ ਜਦ ਅਸੀਂ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਪਤਾ ਚਲਦਾ ਹੈ ਕਿ ਉਸ ਸਮੇਂ ਵਿਚ ਇਸਤ੍ਰੀ ਪਰ-ਅਧੀਨ ਨਹੀਂ ਸੀ। ਇਸ ਦੇ ਉਤੇ ਕਿਸੇ ਦਾ ਰੋਹਬ ਦਬਾ ਜਾਂ ਇਹੋ ਜਿਹਾ ਕੁਝ ਹੋਰ, ਕੁਝ ਵੀ ਨਹੀਂ ਸੀ। ਇਹ ਪੂਰਨ ਰੂਪ ਵਿਚ ਸੁਤੰਤਰ ਸੀ। ਇਥੋਂ ਤਕ ਕਿ ਕਬੀਲਿਆਂ ਦੀ ਸਰਦਾਰ ਵੀ ਇਹੋ ਹੀ ਸੀ ਤੇ ਬਚੇ ਵੀ ਇਸੇ ਦੇ ਹੀ ਕਹਿਲਾਉਂਦੇ ਸਨ। ਕਿਸੇ ਬਚੇ ਨੂੰ ਆਪਣੇ ਵਿਸ਼ੇਸ਼ ਪਿਓ ਦਾ ਪਤਾ ਨਹੀਂ ਸੀ ਹੁੰਦਾ। ਗੱਲ ਕੀ ਇਹ ਸਰਬ ਸ਼ਰੋਮਣੀ ਤੇ ਸਭ ਹੋਣੀਆਂ ਦੀ ਮਾਲਕ ਸੀ ਮਰਦ ਵੀ ਇਸ ਦਾ ਸਤਿਕਾਰ ਕਰਦਾ ਸੀ ਤੇ ਹਰ ਕੋਈ ਇਸ ਦੀ ਮਰਜ਼ੀ ਅਨੁਸਾਰ ਹੀ ਕਦਮ ਪੁਟਦਾ ਸੀ ਉਸ ਸਮੇਂ ਇਸਤ੍ਰੀ ਜੋ ਚਾਹੇ ਕਰ ਸਕਦੀ ਸੀ। ਇਸ ਦੇ ਰਾਹ ਵਿਚ ਕਿਸੇ ਕਿਸਮ ਦੀ ਕੋਈ ਰੁਕਾਵਟ ਪੈਰ ਨਹੀਂ ਸੀ ਪਸਾਰ ਸਕਦੀ ਜਿਸ ਪਾਸੇ ਵਲ ਕਦਮ ਚੁਕੇ ਉਹ ਕੰਮ ਹਕੇ ਹੀ ਰਹਿੰਦੇ ਸਨ। ਹਰ ਪਾਸੇ ਇਸ ਦੀ ਜੈ ਜੈ ਕਾਰ ਸੀ।

ਪਰ ਸਮੇਂ ਨੇ ਪਲਟਾ ਖਾਧਾ, ਮਰਦ ਨੇ ਅੰਗੜਾਈ ਲਈ, ਹੋਣੀਆਂ ਦੇ ਰੂਪ ਵੱਟ ਗਏ, ਮਰਦ ਨੇ ਹੱਥ ਚੁਕਿਆ ਤੇ ਇਸਤ੍ਰੀ ਨੂੰ ਉਸਨੇ ਦਬਾ ਲਿਆ। ਗੁਲਾਮ ਕਰ ਲਿਆ, ਉਸ ਦਾ ਮਾਲਕ ਬਣ ਬੈਠਾ ਰਾਖਾ ਬਣ ਬੈਠਾ ਤੇ ਪੂਜ ਬਣ ਗਿਆ। ਇਸਨੂੰ ਚਾਰ ਦੀਵਾਰੀ ਵਿਚ ਕੈਦ ਕਰ ਦਿਤਾ ਹੱਕ ਸੀਮਤ ਕਰ ਦਿਤੇ—ਜੀਵਨ ਸਾਥੀ ਆਪ ਚੁਣ ਸਕਣਾ, ਵਿਦਿਆ ਸਾਹਿਤ ਹੁਨਰ ਤੇ ਵਿਗਿਆਨ ਨੂੰ ਪ੍ਰਾਪਤ ਕਰ ਸਕਣਾ ਆਦਿਕ ਉਸ ਸਮੇਂ ਵਿਚ ਵੀ ਇਸ ਨੂੰ ਘਰ ਦੀ ਰਾਣੀ, ਜਾਂ ਘਰ ਦਾ ਚਾਨਣ, ਕਹਿ ਕੇ ਸਤਿਕਾਰ ਮਿਲਦਾ ਰਿਹਾ।

ਪਰ ਇਸਤ੍ਰੀ ਦੀ ਅਵਸਥਾ ਦਿਨੋ ਦਿਨ ਅਧੋਗਤੀ ਵਲ ਜਾ ਰਹੀ ਸੀ। ਇਸ ਨੂੰ ਕਿਸੇ ਨੇ ਵੀ ਰੋਕਣ ਦਾ ਚਾਰਾ ਨ ਕੀਤਾ ਗੱਲ ਇਥੋਂ ਤਕ ਪਹੁੰਚੀ ਕਿ ਇਸ ਤੋਂ ਰਹਿੰਦੇ ਖੂੰਹਦੇ ਹੱਕ ਵੀ ਖੋਹ ਲਏ ਗਏ ਤੇ ਸਮਾਜ ਵਿਚ ਇਸ ਨੂੰ ਨੀਵਾਂ ਤੋਂ ਨੀਵਾਂ ਥਾਂ ਮਿਲ ਗਈ

ਜਦੋਂ ਇਸ ਤੋਂ ਸਾਰੇ ਉਚੇ ਗੁਣ ਪ੍ਰਾਪਤ ਕਰਨ ਦੇ ਹਕ ਖੋਹ ਲਏ ਗਏ ਤਾਂ ਕੁਦਰਤੀ ਸੀ ਕਿ ਇਸਤ੍ਰੀ ਕੋਰੀ ਦੀ ਕੋਰੀ, ਖਾਲੀ ਦੀ ਖਾਲੀ ਤੇ ਸਖਣੇ ਵਾਂਗੂੰ ਸਖਣੀ ਹੀ ਰਹਿੰਦੀ ਤੇ ਰਹੀ ਫੇਰ ਕਿਵੇਂ ਹੋ ਸਕਦਾ ਸੀ ਕਿ ਇਹ ਬਹੁਤ ਸਮਝਦਾਰ ਤੇ ਸ੍ਰੇਸ਼ਟ ਸਾਬਤ ਹੋ ਸਕੇ ਇਸ ਵਿਚ ਕਈ ਕਮਜ਼ੋਰੀਆਂ ਆ ਗਈਆਂ ਇਹ ਮੂਰਖ ਬਣ ਗਈ, ਪਸ਼ੂ ਬਣ ਗਈ, ਤੇ ਢੋਰ ਬਣ ਗਈ ਤੇ ਮਨੂੰ ਜੀ ਨੇ ਵੀ ਕਹਿ ਦਿਤਾ

ਢੋਰ, ਗਵਾਰ ਸ਼ੂਦਰ, ਪਸ਼ੂ, ਨਾਰੀ।
ਇਹ ਪੰਚੋਂ ਤਾੜਨ ਅਧਿਕਾਰੀ।

ਸੁ ਇਸਤ੍ਰੀ ਦੀ ਗੁਲਾਮੀ ਤੇ ਇਸ ਦੇ

ਹੀਣਤਾ ਇਥੋਂ ਤਕ ਵਧੀ ਕਿ ਇਸ ਨੂੰ ਮਰਦ ਦੀ ਮਾਰ ਨਾਲ ਪਸੇ ਵੀ ਭੰਨਵਾਣ ਪਏ। ਇਹ ਰੋ ਪਈ, ਕੁਰਲਾ ਪਈ ਤੇ ਇਸ ਦੀਆਂ ਚੀਕਾਂ ਨਿਕਲ ਗਈਆਂ। ਮਰਦ ਨੇ ਤਾਂ ਇਸ ਨੂੰ ਨਿਖਿਧ ਸਮਝਿਆ ਹੀ ਸੀ ਇਸ ਨੇ ਵੀ ਅਪਣੇ ਇਸਤ੍ਰੀ ਜਾਮੇ ਨੂੰ ਨਿਖਿਦ ਤੋਂ ਨਿਖਿਦ ਤੇ ਬੁਰੇ ਤੋਂ ਬੁਰਾ ਸਮਝ ਲਿਆ ਇਸ ਅੰਦਰ ਇਸਤ੍ਰੀ ਪੁਣੇ ਲਈ ਨਫਰਤ ਜਾਗ ਪਈ ਇਸ ਨੂੰ ਆਪਣਾ ਆਪ ਬੁਰਾ ਲਗਣ ਲਗ ਪਿਆ ਇਸ ਨੇ ਸਮਝ ਲਿਆ ਕਿ ਇਸ ਸਮਾਜ ਵਿਚ ਕੇਵਲ ਮਰਦ ਦੀ ਹੀ ਥਾਂ ਹੈ, ਇਸਤ੍ਰੀ ਦੀ ਨਹੀਂ। ਇਸ ਲਈ ਇਸਦਾ ਜਨਮ ਹੋਣਾ ਹੀ ਮਾੜਾ ਹੈ। ਮਰਦ ਨੇ ਲੜਕੀ ਦਾ ਪਿਓ ਬਣਨਾ ਹਤਕ ਸਮਝਿਆ। ਇਸ ਨਾਲ ਤੀਵੀਂ ਦੀ ਅਕਲ ਤੇ ਹੋਰ ਪੜਦਾ ਪੈ ਗਿਆ। ਉਹ ਆਪਣੇ ਘਰ ਪੁਤਰ ਦੀਆਂ ਸੁਖਣਾਂ ਸੁਖਣ ਲੱਗੀ ਤੇ ਉਸ ਦੇ ਜਨਮ ਦੀਆਂ ਆਸਾਂ ਨਾਲ ਜਿਉਣ ਲੱਗੀ। ਪਰ ਕੁਦਰਤ ਕਰਤਾਰ ਦੀ, ਜਨਮ ਕੁੜੀ ਨੇ ਲੈ ਲਿਆ। ਬਸ ਫੇਰ ਕੀ ਸੀ ਸੁਣਦਿਆਂ ਸਾਰ ਮਾਂ ਨੂੰ ਗ਼ਸ਼ੀ ਪੈ ਗਈ। ਉਸ ਉਤੇ ਜਿਵੇਂ ਅਸਮਾਨ ਟੁਟ ਪਿਆ। ਉਸ ਲਈ ਜਿਉਣਾ ਹਰਾਮ ਹੋ ਗਿਆ। ਘਰ ਵਿਚ ਸੋਗ ਪੈ ਗਿਆ। ਉਸਦੀਆਂ ਛਾਤੀਆਂ ਵਿਚੋਂ ਦੁਧ ਤਕ ਵੀ ਨ ਸਿੰਮਿਆਂ। ਤੇ ਤਦ ਹੀ ਸਾਹ ਲਿਆ ਜਾਂ ਕੁੜੀ ਨੂੰ ਅਫੀਮ ਦੇ ਕੇ ਅੱਕ ਦਾ ਦੁਧ ਪਿਆ ਕੇ ਜਾਂ ਗਲ ਘੁਟ ਕੇ ਮੜ੍ਹੀਆਂ ਦੀ ਮਿੱਠੀ ਨੀਂਦ ਸੁਆ ਦਿਤਾ।

ਬੱਚੀ ਜਿਸ ਨੇ ਕਲ ਨੂੰ ਮਾਂ ਬਣਨਾ ਸੀ ਉਸ ਦਾ ਅਜ ਦੀ ਮਾਂ ਨੇ ਗਲ ਘੁਟ ਦਿਤਾ। ਉਸ ਤੇ ਸੋਚਣਾ ਹੀ ਨਹੀਂ ਸੀ। ਕਿਉਂਕਿ ਉਹ ਬਹੁਤ ਸਤਾਈ ਤੇ ਦੁਰਕਾਰੀ ਹੋਈ ਸੀ। ਪਰ ਮਰਦ ਨੇ ਵੀ ਧਿਆਨ ਨਾ ਦਿਤਾ, ਅਪਣੀ ਅੱਖ ਵਿਚ ਸੁਰਮਾ ਰਿਹਾ, ਕਿ ਜੇ ਧੀ ਨੇ ਜਨਮ ਲੈ ਲਿਆ ਤਾਂ ਕਿਸੇ ਦੀ ਧੀ ਦੇਣੀ ਪਵੇਗੀ, ਮੈਂ ਨੀਵਾਂ ਹੋਵਾਂਗਾ ਇਸ ਲਈ ਕੁੜੀ ਦਾ ਮਰਨਾ ਹੀ ਮੁਨਾਸਬ ਸਮਝਿਆ ਤੇ ਇਹ ਨਾ ਸੋਚਿਆ ਕਿ ਇਸ ਤਰਾਂ ਮਨੁਖ ਜਾਤੀ ਦਾ ਅੰਤ ਹੋ ਜਾਏਗਾ।

ਗੁਰੂ ਰਾਮ ਸਿੰਘ ਜੀ ਨੇ ਇਸ ਚਲੇ ਆ ਰਹੇ ਰਵਾਜ ਨੂੰ ਬੁਰੀ ਤਰਾਂ ਅਨਭਵ ਕੀਤਾ ਤੇ ਡੰਕੇ ਦੀ ਚੋਟ ਨਾਲ ਕਹਿਆ ਕਿ ਕੁੜੀਆਂ ਮਾਰਨੀਆਂ ਮਹਾਂ ਪਾਪ ਹੈ। ਆਪ ਆਪਣੇ ਇਕ ਹੁਕਮਨਾਮੇ ਵਿਚ ਫੁਰਮਾਉਂਦੇ ਹਨ।

...........ਅੱਗੇ ਜੋ ਲੜਕੀ ਮਾਰ ਤੇ ਲੜਕੀ ਬੇਚ ਦੇਨੇ ਕਾ ਵਡਾ ਪਾਪ ਹੈ। ਕਿਉਂਕਿ ਲੜਕੀਆਂ ਮੈਂ ਵਡ ਗੁਣ ਹੈਨ। ਅਨੇਕ ਤਰ੍ਹਾਂ ਦੇ ਸੁਖ ਦੇਂਦੀਆਂ ਹੈਨ। ਇਸਤ੍ਰੀਆਂ ਦੇ ਗੁਣ ਕਹੇ ਨਹੀਂ ਜਾਂਦੇ। ਮੇਰੇ ਵਾਸਤੇ ਕੁੜੀਆਂ ਮਾਰਨਾ ਗਊ ਤੋਂ ਵੀ ਵਡਾ ਪਾਪ ਹੈ......

ਇਸ ਦੇ ਅਸਰ ਨਾਲ ਕੁੜੀਆਂ ਮਾਰਨ ਦੀ ਰਸਮ ਦਿਨੋਂ ਦਿਨ ਘਟਦੀ ਚਲੀ ਗਈ। ਤੇ ਭਾਵਨਾ ਇਥੋਂ ਤਕ ਵੀ ਬਦਲ ਗਈ ਕਿ ਜੇ ਕਿਸ ਮਾਂ ਦੇ ਘਰ ਪੰਜ ਛੇ ਪੁਤ ਹੀ ਲਗਾਤਾਰ ਹੋਏ ਤਾਂ ਉਸ ਨੇ ਚਾਅ ਪਰਗਟ ਕੀਤਾ ਕਿ ਜੇ ਕੋਈ ਕੁੜੀ ਹੋ ਜਾਵੇ ਤਾਂ ਉਸ ਨੂੰ ਅਗਲੇ ਘਰ ਤੋਰਨ ਦਾ ਮਾਨ ਲੈ ਸਕੇ। ਪਰ ਜੇ ਕਿਸੇ ਮਾਂ ਨੂੰ ਬਹੁਤੀਆਂ ਜਾਂ ਸਾਰੀਆਂ ਧੀਆਂ ਦੇ ਹੀ ਦਰਸ਼ਨ ਕਰਨੇ ਪਏ ਤਾਂ ਵੀ ਉਹ ਕੁਰਲਾ ਉਠੀ।

ਤੇ ਜੇ ਕਿਤੇ ਮੰਗਣ ਵਾਲੇ ਫਕੀਰ ਨੇ ਅਸੀਸ ਦਿਤੀ, 'ਮਾਈ, ਤੇਰੀਆ ਸੱਤ ਨੂੰਹਾਂ

ਆਉਣ, ਤੂੰ ਵਧੇਂ ਫੁਲੇਂ।'' ਤਾਂ ਭਵੇਂ ਉਸ ਦਾ ਇਕੋ ਪੁਤਰ ਸੀ ਜਿਸ ਕਰਕੇ ਇਕੋ ਹੀ ਨੂੰਹ ਦੀ ਸੰਭਾਵਣਾ ਕੀਤੀ ਜਾ ਸਕਦੀ ਸੀ, ਪਰ ਫੇਰ ਵੀ ਉਹ ਇਸੇ ਕਲਪਣਾ ਵਿਚ ਫੁਲੀ ਨਾ ਸਮਾਈ ਕਿ ਫਕੀਰ ਦੀ ਦੁਆ ਪੂਰੀ ਹੋਵੇ, ਮੇਰੇ ਸਤ ਨੂੰਹਾਂ ਆਉਣ। ਉਹ ਇਕੋ ਪੁਤਰ ਨੂੰ ਸਤਾਂ ਥਾਵਾਂ ਤੇ ਵਿਆਹ ਕੇ ਸਤਾਂ ਨੂੰਹਾਂ ਦੀ ਖੁਸ਼ੀ ਅਨਭਵ ਕਰਨ ਲਗੀ। ਉਸ ਨੇ ਇਹ ਨਾ ਸੋਚਿਆ ਕਿ ਇਕ ਮਰਦ ਦੀ ਤਾਂ ਇਕ ਤੀਵੀਂ ਵੀ ਗੁਲਾਮ ਨਹੀਂ ਹੋਣੀ ਚਾਹੀਦੀ ਤੇ ਇਹ ਇਕ ਮਰਦ ਦੀਆਂ ਸਤ ਤੀਵੀਆਂ ਗੁਲਾਮ ਹੋ ਜਾਣਗੀਆਂ। ਉਸ ਨੇ ਇਹ ਹੀ ਖਿਆਲਿਆ ਕਿ ਮੇਰੇ ਇਕ ਪੁਤ ਦੀਆਂ ਸਤ ਤੀਵੀਆਂ ਹੋਣਗੀਆਂ। ਉਹ ਪੁਤ੍ਰ ਦੀ ਖੁਸ਼ੀ ਨਾਲ ਗਦ ਗਦ ਹੋ ਉਠੀ। ਉਸ ਨੂੰ ਮਰਦ ਬਲੇ ਇਸਤ੍ਰੀ ਜਾਤੀ ਦੀ ਗੁਲਾਮੀ ਦਾ ਰਤਾ ਭਰ ਵੀ ਖਿਆਲ ਤੱਕ ਨਾ ਆਇਆ।

ਇਸ ਤੋਂ ਅੱਗੇ ਕਿਸੇ ਧੀ ਨੂੰ ਮਤੇਈ ਮਾਂ ਮਿਲ ਗਈ। ਬਸ ਫੇਰ ਕੀ ਸੀ, ਸ਼ਾਮਤ ਆ ਗਈ ਉਸ ਧੀ ਦੀ। ਆਪਣੀ ਧੀ ਨਾਲੋਂ ਚੰਗਾ ਸਲੂਕ ਨਾ ਕਰ ਸਕੀ ਉਹ ਮਾਂ। ਨਕ ਜਿੰਦ ਲੈ ਆਂਦੀ ਉਸ ਦੀ ਉਸ ਨੇ। ਮੁਸੀਬਤਾਂ ਦੇ ਬਦਲ ਟੁਟ ਪਏ ਉਸ ਵਿਚਾਰੀ ਤੇ। ਲੋਕੀ ਵੀ ਕਹਿ ਉਠੇ, ਮਤ੍ਰੇਈ ਜੁ ਹੋਈ। ਪਰ ਉਸ ਨੂੰ ਕੋਈ ਖਿਆਲ ਨਾ ਆਇਆ। ਸਾਰੇ ਚੰਗੇ ਬਾਂ ਉਸ ਨੂੰ ਮਗਰੋਂ ਲਾਹਕੇ ਹੀ ਦਮ ਆਇਆ। ਪਰ ਕਿਸੇ ਮਤ੍ਰੇਈ ਮਾਂ ਨੇ ਆਪਣੀ ਧੀ ਨਾਲੋਂ ਵੀ ਚੰਗਾ ਜਾਣਿਆ ਤੇ ਅੰਬਾਂ ਤੇ ਚੁਕ ਲਿਆ।

ਏਸੇ ਹੀ ਤੀਵੀ ਨੇ ਆਪਣੀ ਧੀ ਨੂੰ ਠੁਕ ਸਿਖਿਆ ਦੇਣ ਦਾ ਵੀ ਸੋਚਿਆ ਕਿ ਅਗਲੇ ਘਰ ਜਾਕੇ ਸੁਖੀ ਰਹੇ ਤੇ ਮਾਂ ਦਾ ਨਾ ਬਦ-ਨਾਮ ਕਰਾਵੇ ਤੇ ਕਿਸੇ ਕਿਹਾ ਕਿ ਅਮਾਂ ਕਿਹੜੀ ਨੇ ਹੀ ਕਰਵਾਣੀਏ ਇਕ ਅੱਖਰ ਤਕ ਪੜ੍ਹਨ ਦਾ ਨਾਮ ਤਕ ਨਾ ਲਿਆ। ਤੇ ਇਸ ਦੇ ਉਲਟ ਇਸ ਤੀਵੀ ਨੇ ਇਹ ਵੀ ਸੋਚਿਆ ਮੇਰੀ ਨੂੰਹ ਸੁਘੜ ਸੁੰਦਰ ਤੇ ਪੜ੍ਹੀ ਲਿਖੀ ਆਵੇ। ਜ ਮੇਰਾ ਘਰ ਰੋਸ਼ਨ ਕਰੇ ਤੇ ਕਿਸੇ ਨੇ ਅਨਪੜ੍ਹ ਨੂੰ ਹੀ ਤਰਜੀਹ ਦਿਤੀ। ਕਿਸੇ ਨੇ ਆਪਣੀ ਧੀ ਨੂੰ ਆਪਣਾ ਆਪ ਹੀ ਅਨਭਵ ਕੀਤਾ ਤੇ ਉਸ ਦੇ ਵਿਆਹੁਤ ਜੀਵਨ ਬਾਰੇ ਹਮਦਰਦੀ ਨਾਲ ਸੋਚਿਆ ਤ ਸੁਹਾਵਣਾ ਉਪਰਾਲਾ ਕੀਤਾ। ਪਰ ਕੋਈ ਧੀ ਨੂੰ ਜਨਮ ਦੇਣ ਦੀ ਹੀ ਚੋਰ ਹੋ ਗਈ ਉਸ ਨੂੰ ਆਪਣੇ ਲਹੂ ਮਾਸ ਦਾ ਰਿਸ਼ਤਾ ਹੀ ਨਾ ਸਮਝਿਆ ਤੇ ਉਸ ਦੇ ਅਗਲੇ ਜੀਵਨ ਨੂੰ ਧਿਆਨ ਵਲੋਂ ਹੀ ਨਾ ਲਿਆਂਦਾ। ਪੈਸੇ ਲੈਕੇ ਜਾਂ ਵਟਾ ਕਰਕੇ ਕਿਸੇ ਕਬਰ ਵਿਚ ਲਤਾਂ ਲਮਕਾਈ ਬੁਢੇ ਜਾਂ ਲੂਲੇ ਲੰਘੜ ਕੋਹੜ ਬੇਹਨਰ ਬਦਮਾਸ਼ ਨਾਲ ਵਿਆਹ ਕੇ ਤੋਰ ਦਿਤੀ। ਉਸ ਨੂੰ ਕੀ ਧੀ ਦੀ ਜਿੰਦਗੀ ਪਈ ਤਬਾਹ ਹੋਵੇ, ਉਸ ਨੇ ਤਾਂ ਪੈਸੇ ਵਟ ਲਏ, ਉਹਦਾ ਤਾਂ ਕੰਮ ਬਣ ਗਿਆ (ਖਿਆਲ ਰਹੇ ਕਿ ਧੀ ਦਾ ਰਿਸ਼ਤਾ ਕਰਨ ਵਿਚ ਮਾਂ ਦਾ ਵੀ ਹਥ ਹੁੰਦਾ ਹੈ, ਇਕਲਾ ਪਿਉ ਹੀ ਨਹੀਂ।)

ਇਕ ਮਰਦ ਦੀਆਂ ਦੋ ਤੀਵੀਆਂ ਕਈ ਭੈਣਾਂ ਵਾਂਗੂ ਰਹੀਆਂ ਤੇ ਕਈਆਂ ਨ ਸੌਂਕਣ ਸ਼ਬਦ ਨੂੰ ਪਰਤਖ ਰੂਪ ਵਿਚ ਰੂਪਮਾਨ ਕਰ ਦਿਤਾ। ਬਗੈਰ ਸੋਚੇ ਸਮਝੇ ਇਕ ਦੂਜੇ ਨੂੰ ਭੰਡਣਾ ਸ਼ੁਰੂ ਕਰ ਦਿਤਾ, ਇਕ ਦੂਜੇ ਦੀਆਂ ਦੁਸ਼ਮਨ ਬਣ ਗਈਆਂ। ਆਪੋ ਵਿਚ ਵਣਾਕੇ ਨਾ ਰਖ। ਉਸ ਨੇ ਉਸ ਨੂੰ ਭੇੜਿਆਂ ਕਿਹਾ

ਤ੍ਰੇਸ ਨੇ ਉਸ ਨੂੰ। ਜ਼ਿੰਦਗੀ ਰੋਂਦਿਆਂ ਪਿਟ ਦਿਆਂ ਹੀ ਗੁਜ਼ਾਰੀ। ਜੇ ਕਿਸੇ ਦੀ ਸੌਕਣ ਪੁਰਸ਼ ਦੇ ਵਿਆਹ ਤੋਂ ਪਹਿਲਾਂ ਹੀ ਮਰ ਚੁਕੀ ਹੋਈ ਸੀ ਤਾਂ ਉਸ ਨੂੰ ਜੇ ਕਰ ਕਿਸੇ ਵਲੋਂ ਬੇਹੋਸ਼ੀ ਆ ਗਈ ਤਾਂ ਤੀਵੀਆਂ ਨੇ ਉਸ ਮੋਈ ਹੋਈ ਦੀ ਵੀ ਤਸੱਲੀ ਨਾ ਕੀਤੀ ਤੇ ਕਿਹਾ ਕਿ ਇਸ ਦੀ ਸੌਕਣ ਇਸਨੂੰ ਤੰਗ ਕਰਦੀ ਹੈ। ਸੌਕਣ ਮਹੁਰਾ ਜਿਸ ਤੇ ਕੇਵਲ ਇਹ ਸ਼ਬਦ ਹੀ ਲਿਖਿਆ ਹੋਇਆ ਸੀ ਉਸਦੇ ਗਲ ਪਾ ਦਿਤਾ। ਉਹ ਠੀਕ ਹੋ ਗਈ।

ਨਾਮਧਾਰੀ ਫਿਲਾਸਫੀ ਜਾਂ ਵਿਚਾਰਧਾਰਾ ਇਦਾਂ ਦਾ ਯਕੀਨ ਨਹੀਂ ਰਖਦੀ ਪਰ ਅਫ-ਸੋਸ ਕਿ ਕਈ ਨਾਮਧਾਰੀ ਭੈਣਾਂ ਇਸ ਵਿਚ ਪੂਰਨ ਯਕੀਨ ਰਖਦੀਆਂ ਹਨ ਤੇ ਕਈ ਸਾਧੂ, ਸੰਤ, ਮਹਾਤਮਾਂ ਸੌਕਣ ਮਹੁਰੇ ਤੇ ਹੋਰ ਕਈ ਕਈ ਕਿਸਮ ਦੀਆਂ ਚੀਜ਼ਾਂ ਦੇਂਦੇ ਫਿਰਦੇ ਹਨ।

ਨੂੰਹ ਸੱਸ ਤੇ ਨਿਨਾਣ, ਜੇ ਅਸੀਂ ਧਿਆਨ ਮਾਰੀਏ ਤਾਂ ਇਹਨਾਂ ਦੀ ਕਾਰਗੁਜ਼ਾਰੀ ਇਸਤ੍ਰੀ ਦੇ ਆਪੋ ਵਿਚ ਦੇ ਸਬੰਧ ਜ ਇਸ ਲੇਖ ਦ ਵਿਸ਼ੇ ਦੇ ਅਨੁਸਾਰ ਧਿਆਨ ਦੇਣ ਵਾਲੀ ਹੈ। ਕਿਸੇ ਨਿਨਾਣ ਨੇ ਭਰਜਾਈ ਨੂੰ ਬੁਰਾ ਜਾਣਿਆ ਤੇ ਪਕੇ ਘੜ ਦੀ ਥਾਂ ਕਚਾ ਬਦਲ ਦਿਤਾ। ਕੋਈ ਨਿਨਾਣ ਭਰਜਾਈ ਦੀ ਮਹਿਰਮ ਬਣ ਰਹੀ ਤੇ ਉਸ ਦੀ ਮਦਦ ਕਰਨ ਲੱਗੀ। ਜੇ ਕੋਈ ਨੂੰਹ ਸਿਆਣੀ ਹੋਈ ਤਾਂ ਉਸਨੇ ਸੱਸ ਨੂੰ ਭਾਵੇਂ ਉਹ ਨਾ ਹੀ ਚੰਗੀ ਹੋਵੇ ਅਖਾਂ ਤੇ ਬਿਠਾ ਲਿਆ ਤੇ ਜ ਲਿਆਕਤ ਦੀ ਮਾਲਕ ਨਾ ਹੋਈ ਤਾਂ ਸੱਸ ਦੀ ਉਹ ਬਾਬ ਕੀਤੀ ਜਿਹੜੀ ਕਿਸੇ ਨਾ ਕੀਤੀ ਹੋਵੇ। ਜਿਸ ਤਰਾਂ ਕਿਸੇ ਟੁਟੀ ਫੁਟੀ ਚੀਜ਼ ਨੂੰ ਘਰ ਚੋ ਕਢਕੇ ਬਾਹਰ ਕਰ ਦੇਈਦਾ ਹੈ ਇਸੇ ਤਰਾਂ ਹੀ ਉਸਨੇ ਬੁਢੀ ਸੱਸ ਨੂੰ ਘਰ ਤੋਂ ਬੇਦਖਲ ਕਰ ਦਿਤਾ। ਸੱਸ ਟੁਟੀ ਫੁਟੀ ਮੰਜੀ ਤੇ ਬਹਿਕੇ ਕਾਂ ਉਡਾਣ ਲਗੀ ਜਾਂ ਕੁਤੇ ਮੋੜਨ ਲਗੀ। ਨੂੰਹ ਸਸ ਦੀਆਂ ਗਲਾਂ ਕਰ ਕਰ ਹਿਚ ਹਿਚ ਕਰਦੀ ਤੇ ਉਸਨੂੰ ਭੁਖਿਆਂ ਮਾਰ ਮਾਰ ਉਸ ਅਗੇ ਸੁਕੇ ਟੁਕਰ ਰਖਦੀ। ਖੁਥ ਹੋਏ ਮੈਲ ਗੋਦੜੇ ਉਸਨੂੰ ਸੌਣ ਲਈ ਦੇਂਦੀ। ਜਿਸ ਵਲੋ ਉਸਨੂੰ ਬੋਲਦੀ ਕਬੋਲ ਹੀ ਬੋਲਦੀ ਤੇ ਬੁਢੀ ਨੂੰ ਖੂਬ ਤਾਉਂਦੀ। ਸੱਸ ਦਾ ਹਿਰਦਾ ਸੜ ਜਾਂਦਾ ਤੇ ਉਸ ਦੇ ਅੰਦਰੋ ਹਵਾੜ ਉਠਦੀ 'ਔਤਰੀ ਹੋਵੇਂ', ਔਤਰੀਂ ਕਰਮਾਂ ਸੜੀਏ!" ਨੂੰਹ ਤਾਈ ਜਾਂਦੀ ਤੇ ਸੱਸ ਹਵਾੜ ਕੱਢੀ ਜਾਂਦੀ। ਤੇ ਇਸ ਹਵਾੜ ਦਾ ਸੇਕ ਏਨਾਂ ਤੇਜ਼ ਹੁੰਦਾ ਕਿ ਨੂੰਹ ਦੀ ਕੁਖ ਰੂਪੀ ਜਿਮੀਂ ਨੂੰ ਸਾੜਕੇ ਸਵਾਹ ਕਰ ਜਾਂਦਾ। ਨੂੰਹ ਦੀ ਜਵਾਨੀ ਢਲਦੀ ਗਈ ਤੇ ਢਲ ਗਈ। ਪਰ ਉਸਦੀ ਗੋਦ ਖਾਲੀ ਦੀ ਖਾਲੀ ਰਹਿ ਗਈ। ਕਈ ਯਤਨ ਕੀਤੇ, ਕਈ ਇਲਾਜ, ਕਈ ਧਾਰਮਕ ਅਸਥਾਨ ਪੂਜ, ਮੰਨਤਾਂ ਮੰਨੀਆਂ ਪਰ ਸੱਸ ਦੇ ਮੂਹੋਂ ਨਿਕਲੀ ਹਵਾੜ ਨਾਲ ਸੁਕੀ ਟਾਹਣੀ ਹਰੀ ਨਾ ਹੋਈ। ਮਾਯੂਸ ਹੋਕੇ ਜਾਦੂ ਟੂਣਿਆਂ ਦਾ ਆਸਰਾ ਫੜ ਲਿਆ। ਕਿਸੇ ਨੇ ਆਖਿਆ ਕਿ ਇਦਾਂ ਕਰਨ ਨਾਲ ਦੂਜੇ ਦੀ ਔਲਾਦ ਤੁਹਾਡੇ ਮਗਰ ਲਗ ਜਾਏਗੀ। ਤਾਂ ਇਸ ਖੁਦ ਗਰਜ਼ੀ ਦੀ ਪੁਤਲੀ ਨੇ ਆਪਣੀ ਗਰਜ਼ ਨੂੰ ਪੂਰਿਆਂ ਕਰਨ ਲਈ ਕੁਝ ਪ੍ਰਵਾਹ ਨਾ ਕੀਤੀ ਕਿ ਉਹ ਵੀ ਮੇਰੇ ਵਰਗੀ ਤੀਵੀਂ ਹੈ। ਉਸਦੀ ਔਲਾਦ ਮੈਂ ਆਪਣੇ ਮਗਰ ਲਾ ਲਵਾਂ ਤਾਂ ਉਹ

ਮਰ ਵਤਗ ਹੋ ਜਾਵੇਗੀ। ਉਸਨੂੰ ਕੀ ਹੁੰਦੀ ਹੈ ਤਾਂ ਹੋਵੇ। ਉਹਦੇ ਜੀਅ ਮਰ ਜਾਣ ਪਰ ਇਹ ਦੇ ਬਚੇ ਜ਼ਰੂਰ ਹੋਣ। ਕੋਈ ਹਮਦਰਦੀ ਨਾ ਜਾਗੀ ਇਸਤ੍ਰੀ ਜਾਤ ਲਈ। ਆਪਣੀ ਗਰਜ਼ ਲਈ ਸਭ ਕੁਝ ਕਰ ਦਿਤਾ। ਆਪਣੇ ਗਮ ਉਸ ਨੂੰ ਚਮੇਤਨ ਤੋਂ ਸੰਕੋਚ ਨਾ ਕੀਤਾ। ਭਾਵੇਂ ਉਸ ਦਾ ਕੁਝ ਅਸਰ ਹੋਇਆ ਜਾਂ ਨਾ। ਖਿਮਾਂ ਕਰਨਾ ਕਈ ਨਾਮਧਾਰੀ ਆਪਣੇ ਆਪ ਨੂੰ ਪਕੇ ਨਾਮਧਾਰੀ ਸਮਝ ਦਿਆਂ ਹੋਇਆਂ ਬੜੀ ਸ਼ਰਧਾ ਰਖਦਿਆਂ ਹੋਇਆਂ ਵੀ ਇਹ ਕੁਝ ਕਰਦੇ ਫਿਰਦੇ ਹਨ। ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ।

ਇਹ ਤਾਂ ਹਾਲ ਹੋਇਆ ਕੰਮ ਅਕਲ ਨੂੰਹ ਦਾ ਜਿਸ ਨੇ ਸੱਸ ਨੂੰ ਤਾਇਆ। ਬਦ ਅਸੀਸ ਲਈ ਤੇ ਦੂਜੀਆਂ ਤੀਵੀਆਂ ਦਾ ਬੁਰਾ ਚਾਹਿਆ। ਪਰ ਜੇਕਰ ਸਸ ਸਮਝ ਦਾਰ ਹੋਈ ਤਾਂ ਸਭ ਕੁਝ ਸਾਂਭ ਗਈ ਭਾਵੇਂ ਨੂੰਹ ਭੈੜੀ ਹੀ ਸੀ ਉਸ ਨੂੰ ਵੀ ਆਪਣੇ ਵਰਗੀ ਸਮਝਦਾਰ ਬਣਾਕੇ ਸਮਾਂ ਸੁਹਾਵਣਾ ਕਰ ਲਿਆ। ਪਰ ਜੇ ਕਿਤੇ ਸੱਸ ਵੀ ਓਨੀ ਹੀ ਅਕਲ ਦੀ ਮਾਲਕ ਹੋਈ ਤਾਂ ਰਬ ਹੀ ਰਖੇ, ਨਨਾਣ ਵੀ ਨਾਲ ਰਲ ਬੈਠੀ ਤੇ ਨੂੰਹ ਨੂੰ ਧਰ ਦਬਲਿਆ; ਪਾਣੀ ਚੋ ਦੇਂਦੇ ਮਾਰਿਆ ਇਕ ਲਖਕ ਨੇ ਲਿਖਿਆ ਹੈ-ਸਾਡੇ ਦੇਸ ਵਿਚ ਇਹ ਬੁਰੀ ਵਾਦੀ ਹੋਈਏ, ਕਿ ਸੱਸ ਨਿਨਾਣਾਂ ਆਪਣੀ ਨੂੰਹਾਂ ਭਰਜਾਈਆਂ ਨੂੰ ਸਤਾਣ ਤੇ ਤੰਗ ਕਰਨਾ ਆਪਣਾ ਫਰਜ਼ ਸਮਝਦੀਆਂ ਹਨ। ਜੇ ਕੋਈ ਅਕਲ ਦੀ ਗੱਲ ਕਰ ਤਾਂ ਵਡਮਾਵੇ ਆਖ ਆਖ ਨੱਕ ਚੜ੍ਹਾਂਦੀਆਂ ਨੇ ਜੇ ਬੇਅਕਲੀ ਕਰ ਬਹੇ ਤਾਂ ਉਦ ਖਾਣ ਨੂੰ ਪੈਂਦੀਆਂ ਨੇ, ਔਖ ਤੋਂ ਔਖਾ ਤੇ ਵਿਤੋਂ ਬਾਹਰਾ ਕੰਮ ਲੈਂਦੀਆਂ ਨੇ, ਪਰ ਖਾਣ ਨੂੰ ਦੇਂਦਿਆਂ ਹਥ ਟੁਟਦੇ ਨੇ ਜਿਤਨੀ ਸਖਤੀ ਘੁਮਿਆਰ ਖੋਤਿਆਂ ਨਾਲ ਵੀ ਨਹੀਂ ਕਰਦੇ ਜਿਤਨੀ ਬਾਜੀ ਵੇਰ ਨੂੰਹ ਨਾਲ ਹੁੰਦੀਏ, ਫੇਰ ਇਥੇ ਹੀ ਗਲ ਨਹੀਂ ਮੁਕਦੀ, ਗੱਲ ਗੱਲ ਤੇ ਮਿਹਣੇ ਤੇ ਕੁਲਾਂਭੇ। ਜਰਾ ਜਰਾ ਪਿਛੇ ਨੋਕਾਂ ਟੋਕਾਂ ਤੇ ਟਣੇਕੇ ਪੁਠੀਆਂ ਪੁਠੀਆਂ ਤੁਹਮਤਾਂ ਅਤੇ ਉਲਟੀਆਂ ਉਲਟੀਆਂ ਗਲਾਂ ਨਾਲ ਖਾਵੰਦ ਦਾ ਦਿਲ ਖੱਟਾ ਕਰਕੇ ਰੋਜ ਦੀ ਮਾਰ ਕੁਟਾਈ ਤੇ ਭੈੜੇ ਵਰਤਾਰੇ ਨਾਲ ਵਿਚਾਰੀ ਦੀ ਨਕ ਜਿੰਦ ਲੈ ਆਉਂਦੀਆਂ ਨੇ ਕਿਸੇ ਭੁਲੇ, ਵੰਝਾਏ ਬਿਨਾਂ ਧਿਕਾਣ ਉਛਾਹਰ ਕੇ ਉਸ ਨੂੰ ਅਗੋਂ ਬੁਲਾਕੇ ਛਡਦੀਆਂ ਨੇ। ਰੋਜ ਦੀ ਭੰਡੀ ਤੇ ਹਰ ਵੇਲੇ ਦੀ ਲੜਾਈ ਨਾਲ ਜਾਂ ਤਾਂ ਉਸ ਨੂੰ ਘਰੋਂ ਕਢਾ ਦੇਂਦੀਆਂ ਨੇ, ਤੇ ਜੇਕਰ ਉਸ ਦਾ ਮਾਲਕ ਇਸ ਗੱਲ ਤੇ ਤਿਆਰ ਨਾ ਹੋਵੇ ਤਾਂ ਲਿਤਰੀਂ ਦਾਲ ਵੰਡਕੇ ਬੜੇ ਭੰਡ ਖਰਾਬੇ ਨਾਲ ਵਖ ਕਰ ਦੇਂਦੀਆਂ ਨੇ ਤੇ ਜਿਥੋਂ ਤਕ ਹੋ ਸਕੇ ਨੂੰਹ ਦਾ ਦਾਜ ਤਾਂ ਇਕ ਪਾਸੇ ਰਿਹਾ, ਆਪਣ ਘਰ ਵਿਚੋਂ ਪੁਤਰ ਦਾ ਹਿਸਾ ਦੇਣ ਲਗਿਆਂ ਪੀੜ ਪੈਂਦੀ ਨੇ, ਤੇ ਸ਼ਰੀਕਾਂ ਕੋਲੋਂ ਮੂੰਹ ਭਨਾਕੇ ਬੜੀ ਮੁਸ਼ਕਲ ਨਾਲ, ਦੋ ਚਾਰ ਪੁਰਾਣੇ ਖੋਰੇ ਭਾਂਡੇ ਤੇ ਕਿਰਚ ਕਰਦੀਆਂ ਲੀਰਾਂ ਲਮਕਦੀਆਂ ਵਾਲਾ ਇਕ ਅੱਧਾ ਪੁਰਾਣਾ ਜੁਲਾ ਤੇ ਇਕ ਅਧ ਮੰਜੀ ਦਾ ਧੋਗਾ ਦੇਕੇ ਕਿਸੇ ਕੁੜਹ ਵਿਚ ਵਾੜ ਦੇਂਦੀਆਂ ਨੇ। ਬੇਅਕਲਾਂ ਇਤਨਾਂ ਨਹੀਂ ਸਮਝਦੀਆਂ ਕਿ ਸਸਾਂ ਨਿਨਾਣਾਂ ਦੇ ਸਤਾਣ ਨਾਲ ਜੇਹਾ ਸਾਨੂੰ ਦੁਖ ਹੁੰਦਾ ਸੀ ਤੇਹਾ ਇਸ ਨੂੰ ਭੀ ਹੁੰਦਾ ਹੋਵੇਗਾ। ਅਸੀਂ ਇਸ ਬੁਰੀ ਚਾਲ ਨੂੰ ਛਡੀਏ

ਤੇ ਇਸ ਵਿਚਾਰੀ ਬੇਗੁਨਾਹ ਬੈ ਤਰਸੀਨੀ ਆਪਣੀ ਟਬੋ ਸਟੋੜੀ ਰਬ ਦੀ ਬੰਦੀ ਨੂੰ ਨਾ ਸਤਾਈਏ ਤਾਂ।

ਲੇਖਕ ਇਸ ਬਾਬਤ ਹੋਰ ਲਿਖਦਾ ਹੈ ਤੇ ਇਲਾਜ ਵੀ ਦਸਦਾ ਹੈ।

"ਕਿ ਰੱਬ ਦਾ ਭਾਣਾ ਕੁਝ ਅਜੇਹਾ ਅਕਲ ਤੇ ਪਰਦਾ ਪਿਆ ਹੋਇਆ ਹੈ। ਕਿ ਇਤਨਾ ਧਿਆਨ ਹੀ ਨਹੀਂ ਕਰਦੀਆਂ ਕਿ ਇਸ ਦੀ ਤੇ ਸਾਡੀ ਪਤ ਦੋ ਨਹੀਂ। ਰਬ ਆਪਣੀ ਮਿਹਰ ਕਰਕੇ ਸਾਡੇ ਦੇਸ ਵਿਚੋਂ ਇਹ ਮੂਰਖਤਾ ਦੂਰ ਕਰੇ, ਤਾਂ ਜੋ ਅਸੀਂ ਚੰਗੀ ਮੰਦੀ ਦੀ ਪਛਾਣ ਕਰ ਲਈਏ ਤੇ ਇਹ ਘਰ ਭੰਨਣ ਤੇ ਉਜਾੜਨ ਦੇ ਵਤੀਰੇ ਤੇ ਸਦਾ ਦੇ ਵਿਤਕਰੇ ਛਡਕੇ ਆਪੋ ਵਿਚ ਘਿਉ ਖਿਚੜੀ ਹੋਕੇ ਰਹੀਏ ਸਸ ਸਹੁਰਾ ਮਾਪੇ ਬਣਕੇ ਨੂੰਹ ਦੇ ਸਿਰ ਉਤੇ ਹਥ ਰਖਣ ਤੇ ਨੂੰਹਾਂ ਸਸ ਸਹੁਰੇ ਦੇ ਪੈਰਾਂ ਉਪਰ ਸਿਰ ਰਖਣਾ ਅਪਣੀ ਵਡਿਆਈ ਜਾਨਣ ਤੇ ਉਹਨਾਂ ਅਗੇ ਕਦੀ ਸਿਰ ਨਾ ਚੁਕਣ। ਇਸ ਖਰਾਬੀ ਦਾ ਇਕ ਇਲਾਜ ਇਹ ਭੀ ਹੈ ਕਿ ਅਸੀਂ ਧੀਆਂ ਪੁਤਰਾਂ ਦੇ ਵਿਆਹ ਓਦੋਂ ਕਰੀਏ ਜਦੋਂ ਉਹ ਜਵਾਨ ਤੇ ਘਰ ਵਸਾਣ ਦੇ ਜੋਗ ਹੋਣ ਤੇ ਵਿਆਹ ਕਰ ਦਿਆਂ ਸਾਰ ਹੀ ਓਹਨਾਂ ਦਾ ਹਕ ਦਕੇ ਉਨ੍ਹਾਂ ਨੂੰ ਵਖਰਾ ਘਰ ਬਣਾ ਦੇਵੀਏ। ਅਜੇਹਾ ਕਰਨ ਨਾਲ ਟੱਬਰਾਂ ਵਿਚ ਨਿਤ ਦੀ ਕੁੜ ਕੁੜ ਤੇ ਦੂਫੇੜ ਜੋ ਅਜ ਕਲ ਵੇਖਣ ਵਿਚ ਆਉਂਦੀਏ ਬਹੁਤ ਹਦ ਤੀਕ ਦੂਰ ਹੋ ਜਏਗੀ ਤੇ ਮਾਪੇ ਪੁਤ੍ਰ, ਧੀਆਂ, ਭੈਣਾਂ, ਭਰਾ, ਇਕ ਦੂਜੇ ਨੂੰ ਚੰਨ ਤਾਰੇ ਵਾਂਗੂੰ ਵੇਖਣ ਗੇ।"

ਇਹ ਹਾਲਤ ਤਾਂ ਪ੍ਰੀਤੀ ਸਸ ਨੇ ਨੂੰਹ ਨਾਲ ਜਦੋਂ ਉਸ ਦਾ ਸਮਾ ਆ ਗਿਆ ਤਾਂ ਨੂੰਹ ਨੇ ਰਜ ਰਜ ਕੇ ਬਦਲੇ ਲਏ ਤੇ ਮਖਣ ਦੇ ਵਾਲ ਵਾਂਗੂ ਘਰ ਚੋਂ ਕਢਕੇ ਰਖ ਦਿਤਾ ਜਿਵੇਂ ਕਿ ਉਪਰ ਪਹਿਲੇ ਦਸਿਆ ਗਿਆ ਹੈ।

ਹੁਣ ਅਖੀਰਲੀ ਵਿਚਾਰ ਕਰਨੀ ਹੈ ਵਿਧਵਾ ਪੁਣੇ ਤੇ ਕੋਈ ਇਸਤ੍ਰੀ ਨਹੀਂ ਚਾਹੁੰਦੀ ਕਿ ਉਹ ਵਿਧਵਾ ਹੋਵੇ, ਪਰ ਫਲ ਪੱਕਕੇ ਅਕਸਰ ਡਿਗਦਾ ਹੋਇ ਉਸਦਾ ਕਿਸੇ ਨੂੰ ਦੁਖ ਨਹੀ ਹੁੰਦਾ। ਇਸ ਕਰਕੇ ਵਡੇਰੀ ਉਮਰ ਦੀ ਵਿਧਵਾ ਨੂੰ ਦੀ ਕੁਝ ਕਹਿਣਾ ਨਹੀਂ ਸੀ ਬਣਦਾ ਪਰ ਇਸ ਇਸਤ੍ਰੀ ਨੇ ਜਦ ਇਕ ਜੁਆਨ ਇਸਤ੍ਰੀ ਦਾ ਪਤੀ ਮਰ ਗਿਆ, ਜਿਸ ਨੂੰ ਕਦੀ ਖਿਆਲ ਵੀ ਨਹੀ ਸੀ ਆ ਸਕਦਾ ਕਿ ਉਹ ਵਿਧਵਾ ਹੋ ਜਾਏਗੀ ਇਸ ਦੀ ਮਾਂ ਸਸ ਤੇ ਸਾਰੀ ਇਸਤ੍ਰੀ ਜਾਤੀ ਨੇ ਨਾ ਸੋਚਿਆ ਕਿ ਕੀ ਇਹ ਵਿਧਵਾ ਹੋਣਾ ਚਾਹੁੰਦੀ ਸੀ? ਪਹਿਲਾਂ ਤਾਂ ਉਸ ਨੂੰ ਪਤੀ ਨਾਲ ਸੜਨ ਲਈ ਮਜਬੂਰ ਕਰ ਦਿਤਾ, ਜੇ ਇਹ ਬੁਰੀ ਰਸਮ ਕੁਝ ਹਟੀ ਤਾਂ ਇਸ ਜੁਆਨ ਵਿਧਵਾ ਨੂੰ ਸ਼ਰ ਬਜ਼ਾਰ ਚੌਂਕ ਵਿਚ ਖੜੀਆਂ ਹੋਕੇ ਸੌਹਰੇ ਘਰਦੀਆਂ ਹੀ ਕੀ ਪੇਕੇ ਘਰ-ਦੀਆਂ ਇਸਤ੍ਰੀਆਂ ਨੇ ਵੀ ਖੂਬ ਪਿਟਿਆ। ਪਿੱਟ ਪਿੱਟ ਕੇ ਛਾਤੀਆਂ ਤੇ ਗੱਲ੍ਹਾਂ ਲਾਲ ਕਰ ਲਈਆਂ ਟੀਕ ਲਾਹ ਲਈਆਂ ਤੇ ਅਜੇਹੀਆਂ ਹੇਕਾਂ ਲਾ ਲਾ ਵੈਣ ਪਾਏ ਕਿ ਅਸਮਾਨ ਗੂੰਜਾ ਦਿਤਾ। ਉਸ ਬੇਕਸੂਰ ਬਦਕਿਸਮਤ ਨੂੰ ਖੂਬ ਕੋਸਿਆ "ਡੈਣੇ ਖਾ ਗਈਏ......ਹੁਣ ਸਬਰ ਆ ਗਿਆ ਈ... ... ...ਚੜੇਲੇ ਲੈ ਲਿਆ ਈ ਉਸ ਨੂੰ ... ...ਆਉਂਦਿਆਂ ਹੀ ਲੈ ਲਿਆ ਈ ਮੇਰੇ ਪੁਤ ਨੂੰ ... ... ਆਦਿਕਾਂ ਦੇ ਮੂੰਹ

ਆਇਆ ਕਹਿ ਦਿਤਾ। ਇਹਨਾਂ ਬੇ ਅਕਲਾਂ ਨੇ ਨਾ ਸੋਚਿਆ ਕਿ ਕੀ ਏਸ ਨੇ ਆਪ ਆਪਣੇ ਪਤੀ ਨੂੰ ਮਾਰ ਦਿਤਾ ਏ। ਕੀ ਇਹ ਚਹੁੰਦੀ ਸੀ ਕਿ ਮੈਂ ਵਿਧਵਾ ਹੋ ਜਾਵਾਂ, ਮੈਂ ਮੁਸੀਬਤ ਵਿਚ ਪੈ ਜਾਂਵਾਂ ਤੇ ਅਸੀਂ ਇਸ ਨੂੰ ਚੌਰਸਤੇ ਵਿਚ ਖੜਿਆਂ ਕਰਕੇ ਪਿਟੀਏ ਮਾਂ ਨੂੰ ਇਹ ਖਿਆਲ ਨਾ ਆਇਆ ਬਿਨਾਂ ਵਿਚਾਰ ਧੀ ਦੇ ਸਿਰ ਤੇ ਖਲੋ ਕੇ ਪਿਟ ਦੀ ਤੇ ਪਿਟਦੀ ਗਈ।

ਕਿਸੇ ਕੀ ਮਾਂ ਨੇ ਵੀ ਨ ਸੋਚਿਆ ਕਿ ਇਸ ਮੀਟੀ ਗਈ ਕਲੀ ਨੂੰ ਫੇਰ ਖੋਲ੍ਹਿਆ ਜਾ ਸਕਦਾ ਹੈ, ਇਸ ਨੂੰ ਸੁਖੀ ਕੀਤਾ ਜਾ ਸਕਦਾ ਹੈ। ਇਧਰ ਧਿਆਨ ਹੀ ਨਾ ਦਿਤਾ। ਤੇ ਧੀ ਨੂੰ ਸਾਰੀ ਉਮਰ ਅਰਮਾਨਾਂ ਨੂੰ ਅੰਦਰੋਂ ਪੀਕੇ ਵਿਧਵਾ ਤੇ ਦੁਖੀ ਰਹਿਣ ਲਈ ਮਜਬੂਰ ਕਰ ਦਿਤਾ। ਆਪ ਜਿਥੇ ਦੂਜੀ ਮੁਟਿਆਰ ਧੀ ਦੀ ਪਹਿਰੇ ਦਾਰ ਬਣੀ ਹੋਈ ਸੀ ਕਿ ਕਿਧਰ ਚਿੱਕੜ ਵਿਚ ਨਾ ਜਾ ਡਿਗੇ ਉਥ ਇਸ ਵਿਧਵਾ ਧੀ ਜਾਂ ਨੂੰਹ ਦੀ ਰਖਵਾਲੀ ਦਾ ਵੀ ਜ਼ਿੰਮਾ ਲੈ ਲਿਆ। ਇਸ ਕਤੜੀ ਕੈਦ ਵਿਚ ਲੱਗੀ ਉਹ ਉਮਰ ਬਿਤਾਉਣ ਪਰ ਫੇ: ਵੀ ਏਸ ਤਰ੍ਹਾਂ ਜਾਤ ਨੇ ਕਈ ਸ਼ਰਸ਼ਟ ਆਚਰਨ ਵਾਲੀਆਂ ਨੂੰ ਵੀ ਸ਼ੱਕ ਦੀ ਨਜ਼ਰ ਥੱਲੇ ਰਖ ਲਿਆ।

ਇਥੇ ਹੀ ਬਸ ਨਹੀਂ ਪੁਰਾਣੇ ਸੰਸਕਾਰ ਏਨੇ ਵਲੋ ਆ ਰਹੇ ਹਨ ਕਿ ਹਿੰਦੂ ਕੋਡ ਬਿਲ ਜਿਹੜਾ ਇਸਤ੍ਰੀ ਜਾਤੀ ਨੂੰ ਉਠਾਣ ਲਈ ਹੀ ਪੇਸ਼ ਹੋਇਆ ਸੀ। ਉਸ ਦੀ ਵੀ ਪੜ੍ਹੀਆਂ ਲਿਖੀਆਂ ਇਸਤ੍ਰੀਆਂ ਨੇ ਰਜ ਕੇ ਮੁਖਾਲਫਤ ਕੀਤੀ। ਇਕ ਤ੍ਰੀਕੇ ਨਾਲ, ਅਫਸੋਸ, ਕਿ ਉਨ੍ਹਾਂ ਨੇ ਇਕ ਅਗਾਂਹ ਵਧੂ ਸਮੇਂ ਵਿਚ ਜਿਥੇ ਕਿ ਇਸਤ੍ਰੀ ਨੂੰ ਮਰਦ ਦੇ ਬਰਾਬਰ ਹਕ ਦਿਤੇ ਜਾ ਰਹੇ ਹਨ, ਇਸਤ੍ਰੀ ਜ਼ਾਤ ਦੀ ਹੀ ਮੁਖਾਲਫਤ ਕੀਤੀ

ਇਸਤ੍ਰੀ ਜ਼ਾਤੀ ਦੀ ਇਸ ਅਵਸਥਾ ਦੇ ਅਉਣ ਦਾ ਕਾਰਨ ਪਹਿਲੇ ਜ਼ਿਕਰ ਕੀਤਾ ਜਾ ਚੁਕਾ ਹੈ ਇਸ ਨੂੰ ਸੁਧਾਰਨ ਲਈ ਵੀ ਕੋਸ਼ਸ਼ਾਂ ਹੁੰਦੀਆਂ ਰਹੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਵੀ ਇਸਤ੍ਰੀ ਜਾਤ ਨੂੰ ਉਚਿਆਂਨ ਦੇ ਅਨੇਕ ਜਤਨ ਕੀਤੇ। ਜਿਹੜੀ ਨਾ ਬਰਾਬਰੀ ਤੇ ਨੀਚਤਾ ਨੇ ਇਸਤ੍ਰੀ ਨੂੰ ਨੀਚ ਕੀਤਾ ਹੋਇਆ ਸੀ। ਉਹ ਕਢ ਕੇ ਅੰਮ੍ਰਿਤ ਛਕਾਕੇ ਬਾਰਾਬਰ ਕਰ ਦਿਤੀ। ਤੇ ਵਿਦਿਆ ਪੜ੍ਹਨੀ ਮਰਦ ਤੇ ਇਸਤ੍ਰੀ ਦੋਹਾਂ ਲਈ ਲਾਜ਼ਮੀ ਕਰ ਦਿਤੀ। ਜਿਸ ਕਰਕੇ ਇਸਤ੍ਰੀ ਜ਼ਾਤ ਵਿਚੋਂ ਵਹਿਮ ਭਰਮ ਦੂਰ ਹੋ ਜਾਣ ਤੇ ਇਹ ਕੁਝ ਚੰਗਾ ਸੋਚਣ ਲੱਗ ਪਵੇ।

---

# "ਇਸਤ੍ਰੀ ਦਾ ਹਕ"

[ਮ: "ਸ਼ਹੀਦ" ਲੇਖਕ ਵੀ
ਮਾਲੇਰ ਕੋਟਲਾ

ਪਹਿਲੇ ਸਮਿਆਂ ਵਿਚ ਇਸਤ੍ਰੀ ਜ਼ਾਤੀ ਨੂੰ ਹਰ ਲਿਹਾਜ ਨਾਲ ਵਾਂਝਾ ਰਖਿਆ ਜਾਂਦਾ ਸੀ। ਇਕ ਤਾਂ ਅਸੀ ਖੁਦ ਹੀ ਗੁਲਾਮ ਸਾਂ ਅਤੇ ਦੂਜਾ ਸਾਡਾ ਧਿਆਨ ਏਸ ਵਲ ਉਕਾ ਹੀ ਨਹੀਂ ਸੀ

ਇਸਤ੍ਰੀ ਜ਼ਾਤੀ ਨੂੰ ਅਸੀ ਪੈਰ ਦੀ ਜੁਤੀ ਸਮਝਦੇ ਰਹੇ ਹਾਂ, ਕੇਵਲ ਘਰ ਦੇ ਕੰਮ ਕਾਜ

ਨਹਲਾ ਹੀ ਇਸਦਾ ਮਖ ਮੋੜਵ ਦਿਹਾ ਏ। ਜੇ ਕੋਈ ਅਗਾਂਹ ਵਧੂ ਨੌ-ਜਵਾਨ ਇਸ ਕੰਮ ਵੱਲ ਵਧਿਆ ਭੀ, ਤਾਂ ਸਾਡੇ ਪੁਰਾਣੇ ਖਿਆਲਾਂ ਦੇ ਬਜ਼ੁਰਗਾਂ ਨੇ ਉਸਦੇ ਰਾਹ ਵਿਚ ਰੋੜਾ ਅਟਕਾਇਆ। ਪਰ ਅਜ ਅਸੀਂ ਅਜ਼ਾਦ ਹਾਂ, ਅਜ ਇਸਤ੍ਰੀਆਂ ਪੜ੍ਹ ਲਿਖਕੇ ਮਰਦਾਂ ਦੇ ਬਰਾਬਰ ਕੰਮ ਕਰ ਰਹੀਆਂ ਹਨ।

ਪਰ ਸਾਡੀਆਂ ਬਹੁਤ ਸਾਰੀਆਂ ਭੈਣਾਂ ਵਿਦਿਆ ਤੇ ਅਜ਼ਾਦੀ ਤੋਂ ਨਾਜਾਇਜ਼ ਫਾਇਦਾ ਉਠਾ ਰਹੀਆਂ ਹਨ ਮੇਰੇ ਕਹਿਣ ਦਾ ਮਤਲਬ ਹੈ ਕਿ ਉਹ ਵਿਦਿਆ ਪੜ੍ਹਕੇ ਤਰਾਂ ਤਰਾਂ ਦੇ ਭੜਕੀਲੇ ਕਪੜੇ ਤੇ ਫਜ਼ੂਲ ਖਰਚੀਆਂ ਵਲ ਅਗੇ ਵਧ ਰਹੀਆਂ ਹਨ। ਆਪਣੀ ਤੇ ਅਪਣੇ ਮਾਪਿਆਂ ਜਾਂ ਪਤੀਆਂ ਦੀ ਦਸਾਂ ਨੌਹਾਂ ਦੀ ਕਮਾਈ ਨੂੰ ਮਿਟੀ ਵਿਚ ਰੁਲਾ ਰਹੀਆਂ ਹਨ। ਏਸ ਵਿਚ ਕੇਵਲ ਮੇਰੀ ਭੈਣਾਂ ਦਾ ਹੀ ਹਥ ਨਹੀਂ ਉਹਨਾਂ ਦੇ ਮਾਪਿਆਂ ਤੇ ਪਤੀ ਦਾ ਭੀ ਖਾਸ ਕਰ ਹਿਸਾ ਏ।

ਇਥੇ ਹੀ ਬਸ ਨਹੀਂ ਸਗੋਂ ਨੌਜਵਾਨ ਲੜਕੀਆਂ ਅਜ਼ਾਦੀ ਦਾ ਇਥੋਂ ਤੀਕ ਨਾਜਾਇਜ਼ ਫਾਇਦਾ ਉਠਾਦੀਆਂ ਹਨ ਕਿ ਬਿਨਾਂ ਆਪਣੇ ਉਤੇ ਕਾਬੂ ਪਾਏ ਤੋਂ ਇਕਲੇ ਸਿਨੇਮੇ ਜਾਣਾ, ਇਕਲੇ ਹੀ ਸਕੂਲਾਂ ਕਾਲਜਾਂ ਚ ਜਾਣਾ ਤੇ ਇਕਲੇ ਹੀ ਸਹੇਲੀਆਂ ਨੂੰ ਮਿਲਣ ਜਾਣਾ, ਅੱਜ ਦਾ ਫੈਸ਼ਨ ਜਾਂ ਰਵਾਜ ਬਣਾ ਲਿਆ ਏ। ਏਸਦਾ ਸਿਟਾ ਕੀ ਨਿਕਲਦਾ ਏ। ਇਹ ਸਭ ਦੇ ਸਾਹਮਣੇ ਹੈ।

ਇਸਤ੍ਰਾਂ ਕਰਨ ਨਾਲ ਭੋਲੀਆਂ ਭਾਲੀਆਂ ਮੇਰੀਆਂ ਬਹੁਤ ਭੈਣਾ ਆਪਣੇ ਆਪ ਨੂੰ ਗੁਨ੍ਹਾ ਦੇ ਰੜ੍ਹੇ ਵਿਚ ਸੁਟ ਲੈਂਦੀਆਂ ਹਨ ਅਤੇ ਆਪਣੇ ਮਾਪਿਆਂ ਜਾਂ ਆਪਣੇ ਸਹੁਰਿਆਂ ਦੇ ਮਿਰ ਤੇ ਕਾਲਖ ਦਾ ਟਿਕਾ ਲਗਵਾ ਲੈਂਦੀਆਂ ਹਨ।

ਮੈਂ ਇਹ ਨਹੀਂ ਕਹਿੰਦਾ ਕਿ ਇਸਤ੍ਰੀਆਂ ਨੂੰ ਉਹਨਾਂ ਦੇ ਹਕਾਂ ਤੋਂ ਵਾਂਝਾ ਰਖਿਆ ਜਾਵ ਜਾਂ ਉਹਨਾਂ ਲਈ ਆਜ਼ਾਦੀ ਨਾ ਹੋਵੇ, ਪਰੰਤੂ ਇਹ ਮੈਂ ਜ਼ਰੂਰ ਕਹਾਂਗਾ ਕਿ ਹਰ ਇਸਤਰੀ ਨੂੰ ਜ਼ਿੰਦਗੀ ਦੇ ਮੈਦਾਨ ਵਿਚ ਬੜੀ ਸੋਚ ਸਮਝ ਨਾਲ ਪੈਰ ਧਰਕੇ ਤੁਰਨਾ ਚਾਹੀਦਾ ਹੈ। ਉਹ ਇਹ ਨਾ ਸਮਝੇ ਕਿ ਮੈਂ ਇਕ ਇਸਤਰੀ ਹਾਂ ਬੇਬਸ ਹਾਂ, ਅਬਲਾ ਹਾਂ। ਸਗੋਂ ਆਪਨੂੰ ਅਪਣੇ ਦੇਸ਼ ਦੀ ਇਕ ਵੀਰ ਨੂੰ ਨੌਜਵਾਨ ਨਾਰੀ ਸਮਝੇ। ਉਹ ਇਹ ਸਮਝੇ ਕਿ ਜਿਵੇਂ ਮੇਰੇ ਦੇਸ਼ ਨੂੰ ਬੀਰ ਨੌਜਵਾਨ ਮਰਦਾਂ ਦੀ ਲੋੜ ਏ ਤਿਵੇਂ ਹੀ ਇਥੇ ਵੀਰ ਨਾਰੀਆਂ ਦੀ ਜ਼ਰੂਰਤ ਹੈ।

ਸੋ ਮੈਂ ਆਪਣੀਆਂ ਭੈਣਾਂ ਅੱਗੇ ਇਹ ਅਰਜ਼ ਕਰਾਂਗਾ ਕਿ ਉਹ ਦੇਸ਼ ਦੀ ਉੱਨਤੀ ਲਈ ਵਿਦਿਆ ਪੜ੍ਹਨ, ਮਰਦਾਂ ਦੇ ਬਰਾਬਰ ਕੰਮ ਕਰਨ, ਜ਼ਿੰਦਗੀ ਦੇ ਹਰ ਪੈਹਿਲੂ ਵਿਚ ਹਿਸਾ ਲੈਣ। ਨੌਕਰੀ ਕਰਨ ਚਾਹੇ ਤਿਜਾਰਤ ਕਰਨ, ਦੇਸ਼ ਰਹਿਣ ਚਾਹੇ ਬਦੇਸ਼ ਰਹਿਣ, ਪਰ ਹਰ ਹਾਲਤ ਵਿਚ ਆਪਣੀ, ਆਪਣੇ ਮਾਪਿਆਂ ਦੀ, ਤੇ ਆਪਣ ਦੇਸ਼ ਦੀ ਇੱਜ਼ਤ ਦਾ ਖਿਆਲ ਰਖਣ।

ਜਦੋਂ ਇਸਤਰੀ ਜ਼ਾਤੀ ਨੂੰ ਆਪਣੀ ਇਜਤ ਦਾ ਅਹਿਸਾਸ ਹੋ ਜਾਏਗਾ ਤੱਦੋਂ ਹੀ ਮੈਂ ਇਸ ਜ਼ਾਤੀ ਦੀ ਪੱਕੀ ਆਜ਼ਾਦੀ ਸਮਝਾਂਗਾ।

ਸੰਤ ਸਿੰਘ ਲਾਲਿਉਪੁਰੀ

# ਮਾਤਾ ਕਿਸ਼ਨ ਸਿੰਘ ਚਕਰਾਲੀ

ਭਾਵੇਂ ਏਸ ਮਾਤਾ ਦਾ ਜਾਮਾ ਇਸਤ੍ਰੀ ਦਾ ਹੈ ਪਰ ਇਹ ਮੁਢ ਤੋਂ ਹੀ ਮਰਦ ਭੇਸ ਵਿਚ ਵਿਚਰੇ ਹਨ। ਇਨਾਂ ਦੇ ਪਿਤਾ ਦਾ ਨਾਮ ਸੰਤ ਉਤਮ ਸਿੰਘ ਤੇ ਮਾਤਾ ਦਾ ਨਾਮ ਬੀਬੀ ਗੁਲਾਬ ਕੋਰ ਸੀ। ਆਪ ਦਾ ਜਨਮ ਪਿੰਡ ਚਕਰਾਲੀ ਜਿਲਾ ਸ਼ੇਖੂ ਪੁਰੇ ਵਿਚ ਹੋਇਆ ਪਿਛੋਂ ਇਹ ਪਿੰਡ ਜਿਲਾ ਸਿਆਲ ਕੋਟ ਵਿਚ ਆਗਿਆ।

ਇਨਾਂ ਦਾ ਜਨਮ ਸੰਨ ੧੯੭੪ ਈ: ਦ ਗੇੜ ਵਿਚ ਹੋਇਆ ਅਜ ਕਲ ਇਹ ਮਾਤਾ ਜੀ ੯੭ ਵਰਹੇ ਦੇ ਹੋ ਚੁਕੇ ਹਨ।

ਇਨਾ ਨੂੰ ਭਜਨ ਦੀ ਦਾਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸੋਂ ਪ੍ਰਾਪਤ ਹੋਈ ਆਪ ਨੇ ਵਿਦਿਆ (ਗੁਰਮੁਖੀ) ਵੀ ਪੜੀ ਇਹ ਵਾਕ ਵੀ ਗੁਰੂ ਹਰੀ ਸਿੰਘ ਜੀ ਨੇ ਕੀਤਾ ਸੀ ਕਿ ਇਹ ਆਪੇ ਪੜ ਜਾਵੇਗੀ—ਪੜਨ ਵਿਚ ਲਗਿਆਂ ਕਈ ਵਾਰ ਰੋਟੀ ਵੀ ਵਿਸਰ ਜਾਂਦੀ ਕਦੀ ਚੇਤਾ ਹੀ ਨ ਆਉਣਾ ਕਿ ਰੋਟੀ ਖਾਧੀ ਹੈ ਕਿ ਨਹੀਂ ਮਾਤਾ ਜੀ ਦੇ ਦਾਦਾ ਸੰਤ ਨਿਹਾਲ ਸਿੰਘ ਜੀ ਚੰਗੇ ਮਹਾਂਪੁਰਸ਼ਾਂ ਵਿਚੋਂ ਸਨ ਤੇ ਆਪ ਨੂੰ ਭਜਨ ਦੀ ਦਾਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਪਰਾਪਤ ਹੋਈ ਸੀ।

ਸਤਿਗੁਰਾਂ ਨੇ ਪ੍ਰਦੇਸ਼ ਗਵਨ ਵੇਲੇ ਬਾਬਾ ਨਿਹਾਲ ਸਿੰਘ ਨੂੰ ਕਿਹਾ ਸੀ, ਨ ਨੂੰਹ ਲਿਆਵੀ ਤੇ ਨ ਧੀ ਤੋਰੀਂ। ਇਸ ਬਚਨ ਦੀ ਪਾਲਨਾਂ ਬਾਬਾ ਉਤਮ ਸਿੰਘ ਨੇ ਕੀਤੀ ਬਾਬੇ ਉਤਮ ਸਿੰਘ ਦੇ ਘਰ ਉਲਾਦ ਨਹੀਂ ਸੀ ਹੁੰਦੀ ਕੁਦਰਤ ਨਾਲ ਇਕ ਲੜਕਾ ਹੋ ਪਿਆ ਇਹ ਲੜਕਾ ਕਿਸੇ ਦੇ ਆਖੇ ਅਨੁਸਾਰ ਰੀਦੇ ਛਪੜ ਚੋਂ ਨਵਾਲਿਆ ਪਰ ਦੋ ਸਾਲ ਪਿਛੋਂ ਚੜਾਈ ਕਰ ਗਿਆ।

ਬਾਬਾ ਹਰਨਾਮ ਸਿੰਘ ਜੋ ਉਬੋਕਿਆਂ ਵਾਲੇ ਜੋ ਵਡ ਸਤਿਗੁਰਾਂ ਦੇ ਲਾਂਗਰੀ ਸਨ ਏਥੇ ਆ ਗਏ ਉਨਾਂ ਬਾਬੇ ਉਤਮ ਸਿੰਘ ਨੂੰ ਕਿਹਾ ਸੀ ਕਿ ਸਤਿਗੁਰਾਂ ਨੇ ਤੁਹਾਨੂੰ ਹੁਕਮ ਕੀਤਾ ਹੋਇਆ ਹੈ ਕਿ ਤੁਹਾਡੇ ਘਰ ਭਜਨ ਬੰਦਗੀ ਵਾਲਾ ਸ੍ਰੀਰ ਆਵੇਗਾ ਉਨ੍ਹਾਂ ਪਾਸੋਂ ਪਿਆਰ ਦਿਲਾਸੇ ਨਾਲ ਭਜਨ ਕਰਾਇਓ ਘੂਰਨਾ ਨਹੀਂ ਬਾਬੇ ਕਿਹਾ ਅਗੇ ਤੁਸਾਂ ਲੜਕਾ ਛਪੜ ਚੋਂ ਨਵਾਇਆ ਸੀ ਗੁਜਰ ਗਿਆ ਅਗੋਂ ਤਪ ਕਰਦਾ ਸ਼ਰੀਰ ਆਵੇਗਾ ਸੋ ਜਦੋਂ ਇਸ ਮਾਤਾ ਨੇ ਜਨਮ ਲਿਆ ਬਹਾਵਾਂ ਉਪਰ ਨੂੰ ਸਨ, ਸੰਤਾਂ ਕਿਹਾ ਭਾਵੇਂ ਲੜਕੀ ਹੈ ਪਰ ਪੁਤ੍ਰ ਜਾਨਣਾ ਉਸੇ ਵੇਲੇ ਕਿਸ਼ਨ ਸਿੰਘ ਨਾਮ ਰਖ ਦਿਤਾ ਤੇ ਥੜੇ ਸਾਲਾਂ ਪਿਛੋਂ ਪੱਗ ਬਨ ਦਿਤੀ ਅਜ ੯੦ ਸਾਲ ਹੋਏ ਹਨ ਮਾਤਾ ਜੀ ਪੱਗ ਹੀ ਬੰਨ੍ਹਦੇ ਹਨ ਸਿਰ ਤੇ ਦੁਪੱਟਾ ਨਹੀਂ ਲੀਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਉਤਮ ਸਿੰਘ ਨੂੰ ਕਿਹਾ ਸੀ ਲੂਣ ਮਿਠੇ ਦਾ ਤਿਆਗ ਕਰ ਦਿਓ ਤੇ ਜੰਗਲ ਵਿਚ ਡੇਰਾ

ਰਖਿਓ ਇਸ ਬਚਨ ਨੂੰ ਮਾਤਾ ਕ੍ਰਿਸ਼ਨ ਸਿੰਘ ਨੇ ਪਲੇ ਬੰਨ ਲਿਆ ਇਨਾਂ ਨੇ ਸਾਰੀ ਜਿੰਦਗੀ ਲੂਣ ਮਿਠਾ ਨਹੀਂ ਵਰਤਿਆ।

ਇਕ ਵਾਰ ਸ੍ਰੀ ਗੁਰੂ ਹਰੀ ਸਿੰਘ ਜੀ ਨੇ ਲੰਗਰ ਚ ਖਿਚੜੀ ਤਿਆਰ ਕਰਾਈ ਕਿਸ਼ਨ ਸਿੰਘ ਜੀ ਨੂੰ ਹੁਕਮ ਕੀਤਾ ਖਿਚੜੀ ਖਾ ਲਵੇ ਹੁਕਮ ਮੰਨ ਕੇ ਖਿਚੜੀ ਖਾ ਲਈ ਪਰ ਸੁਆਦ ਨ ਲੱਗੀ ਕਿਓਂ ਕਿ ਲੂਣ ਵਾਲੀ ਚੀਜ਼ ਕਦੇ ਖਾਧੀ ਨਹੀਂ ਸੀ—ਅਰਜ਼ ਕੀਤੀ ਜੀ ਮੈਨੂੰ ਸੁਆਦ ਨਹੀ ਲੱਗਰਹੀ ਏਹਖਿਚੜੀ, ਸਤਿਗੁਰਾਂ ਲਾਂਗਰੀ ਨੂੰ ਹੁਕਮ ਕੀਤਾ ਭਾਈ ਖਿਚੜੀ ਚੋਂ ਲੂਣ ਕਢ ਦਿਓ—ਲਾਂਗਰੀ ਕਿਹਾ ਜੀ ਕਿਵੇਂ ਕਢਾਂ ਲੂਣ ਤਾਂ ਮੈਂ ਪੀਹ ਕੇ ਪਾਇਆ ਸੀ ਤੇ ਨਾਲ ਸਾਰਾ ਘੁਲ ਗਿਆ ਹੈ ਸਤਿਗੁਰਾਂ ਕਿਹਾ ਬਚਨ ਮੰਨੋ—ਡੋਰੀ ਫੇਰੀ ਤਾਂ ਲੂਣ ਦਾ ਢੇਲਾ ਖਿਚੜੀ ਚੋਂ ਕੱਢ ਦਿਤਾ ਫਰ ਕਿਸ਼ਨ ਸਿੰਘ ਨੇ ਖਿਚੜੀ ਛਕੀ ਤਾਂ ਅਲੂਣੀ ਨਿਕਲੀ ਸੁਆਦ ਵੀ ਆਇਆ ਇਨਾਂ ਦਾ ਲੰਗਰ ਸਦਾ ਅਲੂਣਾਂ ਹੀ ਬਣਦਾ ਰਿਹਾ ਵਡ ਵਡੇ ਅਫਸਰ ਅਲੂਣਾਂ ਲੰਗਰ ਹੀ ਛਕਕੇ ਜਾਂਦੇ ਪਰ ਲੰਗਰ ਦੀਆਂ ਸਿਫਤਾਂ ਕਰਦੇ ਜਾਂਦੇ।

ਇਕ ਵਾਰੀ ਗੁਰੂ ਹਰੀ ਸਿੰਘ ਜੀ ਨੇ ਹੁਕਮ ਕੀਤਾ—'ਜੇਹੜਾ ਇਕ ਘੜੀ ਇਕੱਲਾ ਬੈਠਕੇ ਭਜਨ ਕਰੇਗਾ ਉਸ ਪਿਛੇ ਸੌ ਸਰੀਰ ਰੋਟੀ ਖਾਵੇਗਾ—ਬਾਬੇ ਕਿਸ਼ਨ ਸਿੰਘ ਨੇ ਇਹ ਬਚਨ ਪਲੇ ਬਨ ਲਿਆ ਤੇ ਅਜ ਤਕ ਨਿਭਾ ਰਹੇ ਹਨ।

ਇਕ ਵਾਰ ਗੁਰੂ ਹਰੀ ਸਿੰਘ ਜੀ ਨੇ ਪ੍ਰਸ਼ਦਾ ਛਕਾਇਆ ਉਦੋਂ ਮਾਤਾ ਕੁਝ ਕਮਲੇ ਰਮਲੇ ਰਹਿੰਦੇ ਸਨ ਪਰਸ਼ਾਦਾ ਚੰਗਾ ਨ ਲੱਗਾ ਸਤਿਗੁਰਾਂ ਕਿਹਾ—'ਪ੍ਰਛਾਦਾ ਛਕਿਆ ਹੀ ਨ ਕਰੋ ਉਸ ਦਿਨ ਤੋਂ ਪ੍ਰਛਾਦਾ ਵੀ ਛੁਟ ਗਿਆ ਉਦੋਂ ਮਾਤਾ ਜੀ ਦੀ ਉਮਰ ੧੬ ਸਾਲ ਦੀ ਸੀ।

ਕਦੀ ਕਦੀ ਲੂਣ ਮਿਠੇ ਤੋਂ ਬਿਨਾਂ ਦਗ ਹੀ ਛਕ ਲੈਣਾ—ਇਕ ਦਿਨ ਇਕ ਮਹੰਮਦਨ ਡਿਪਟੀ ਆਗਿਆ ਕਹਿਣ ਲੱਗਾ ਜੋ ਤੁਸੀਂ ਛਕਦੇ ਹੋ ਸਨੂੰ ਵੀ ਛਕਾਓ—ਮਾਤਾ ਜੀ ਕਿਹਾ ਏਹ ਤੁਹਾਡੇ ਵਾਲੀ ਚੀਜ਼ ਨਹੀਂ ਜ਼ਿਦ ਪੈਕੇ ਦੋ ਚੁਲੇ ਛਕੇ ਕਪੜੇ ਪਾੜਦੇ ਚਕਰਾਲੀ ਪਿੰਡ ਵਿਚ ਜਾ ਵੜਿਆ—ਨਾਲ ਡਿਪਟੀ ਗੁਲਾਬ ਸਿੰਘ ਸੀ ਉਸ ਵੀ ਮਨਾਂ ਕਰਦਿਆਂ ਇਕ ਚੁਲਾ ਛਕਿਆ ਉਹ ਵੀ ਮਸਤਾਨਾ ਹੋਗਿਆ।

ਇਕ ਦਿਨ ਇਕ ਅੰਗਰੇਜ਼ ਅਫਸਰ ਮਾਤਾ ਜੀ ਦੇ ਡੇਰੇ ਆ ਗਿਆਕਛਹਿਟ ਵੇਖਕੇ ਕਹਿਣ ਲੱਗਾ ਕਿਸ ਦਾ ਡੇਰਾ ਹੈ।

'ਸਤਿਗੁਰੂ ਰਾਮ ਸਿੰਘ ਦਾ' ਅਰੋਂ ਆਖਿਆ, ਤੁਮਾਰਾ ਗੁਰੂ ਤਾ ਡੈਥ ਹੋ ਗਿਆ ਹੈ—(ਸ੍ਰੀਰ ਚਲ ਗਿਆ ਹੈ) ਬਾਬਾ ਨਿਹਾਲ ਸਿੰਘ ਕਹਿਣ ਲਗਾ ਓਏ ਬਿਲਿਆ! ਓਨ ਨਹੀਂ ਮਰਨ ਵਾਲਾ ਸਾਹਬ ਕਿਹਾ—ਜੇ ਓਹ ਨਹੀਂ ਮਰਨ ਵਾਲਾ ਮੀਂਹ ਪੁਆ ਕੇ ਵਿਖਾਵੇ—ਬਾਬੇ ਕਿਹਾ "ਮੀਂਹ ਆਇਆ ਜੇ ਸੰਭਲ ਜਾਓ—ਸਾਹਬ ਸੈਰ ਕਰਨ ਵਾਸਤੇ ਤੁਰ ਪਿਆ ਅਜੇ ਥੋੜੀ ਦੂਰ ਹੀ ਗਿਆ ਸੀ ਕਿ ਜਲ ਥਲ ਹੋ ਗਿਆ ਮੁੜਕੇ ਆਇਆ ਕਹਿਣ ਲੱਗਾ ਠੀਕ ਹੀ ਓਹ ਨਹੀਂ ਮਰਨ ਵਾਲਾ ਬਾਬੇ ਕਿਹਾ ਸਾਹਬ ਏਹ ਕੀ ਮੰਗ ਹੈ ਓਹਤਾਂ ਅਰਸ਼ਾਂ ਕੁਰਸ਼ਾਂ ਦਾ ਮਾਲਕ ਹੈ।

ਸਾਹਬ ਕਿਹਾ ਤੇਰਾ ਖਰਚ ਕਿਨਾਂ ਹੈ

ਮਰੱਬੇ ਲੈ ਲੈ ਮਾਤਾ ਜੀ ਦੇ ਬਾਬੇ ਨੇ ਕਿਹਾ ਮੇਰੇ ਸਤਿਗੁਰੂ ਦਾ ਵਾਕ ਹੈ ਜੇਹੜੇ ਮਰਬੇ ਲੈਣਗੇ ਉਹ ਔਖੇ ਹੋਣਗੇ ਸਾਹਬ ਲੰਗਰ ਅਲੂਣਾ ਹੀ ਛਕਕੇ ਗਿਆ।

ਮਾਤਾ ਜੀ ਆਪ ਹਥੀਂ ਵਾਹੀ ਕਰਦੇ ਸਨ ਤੇ ਦੋ ਘੋੜੀਆਂ ਨੂੰ ਆਪ ਖੋਤ ਕੇ ਘਾਹ ਪਾਂਦੇ ਸਨ। ਇਕ ਵਾਰੀ ਔੜ ਬਹੁਤ ਲਗੀ ਮਾਤਾ ਆਖਿਆ "ਮੀਂਹ ਪਾ" ਮੇਰੀ ਪੈਲੀ ਸੁਕੀ ਹੈ-ਬੜਾ ਮੀਂਹ ਪਿਆ ਪਰ ਮਾਤਾ ਦੀ ਪੈਲੀ ਵਿਚ ਇਕ ਛਿਟ ਵੀ ਨ ਪਈ। ਬੜੀ ਧਿਕਾਰ ਪਾਈ ਮਨਨੂੰ, ਆਖਿਆ ਮੈਂ ਗੁਰੂ ਨੂੰ ਤਾਂਓਂ ਵੰਗਾਰਿਆ ਹੈ—ਖੂਹ ਜੋ ਦਿਤਾ ਡੰਗਰਾਂ ਨੂੰ ਪਰਾਣੀਆਂ ਮਾਣਨ ਦੋਬਾਰਵੇਂ ਆਪਣੀਆਂ ਲੋੜਾਂ ਤੇ ਪ੍ਰਾਣੀਆਂ ਜਾਹੀ ਗਏ। ਮਾਤਾ ਜੀ ਨੇ ਚਾਹ ਸਾਰੀ ਜਿੰਦਗੀ ਨਹੀਂ ਛਕੀ, ਮਾਤਾ ਜੀ ਨੂੰ ਪਿਆਸ ਕਦੀ ਲਗੀ ਹੀ ਨਹੀਂ। ਮੌਜ ਨਾਲ ਜਲ ਛਕ ਲੈਣਾ ਤਾਂ ਵਾਹ ਭਲਾ। ਕਾਰਨ ਏਹ ਕਿ ਲੂਣ ਮਠੇ ਦਾ ਤਾਂ ਤਿਆਗ ਕੀਤਾ ਹੋਇਆ ਹੈ ਪਿਆਸ ਕਿਵੇਂ ਲਗੇ ਕਦੀ ਬੀਮਾਰ ਨਹੀਂ ਹੋਏ ਇਕ ਵਾਰੀ ਬੀਮਾਰ ਹੋਏ ਮਰਨ ਵਾਲੇ ਹੋ ਗਏ ਤਾਂ ਲਾਲ ਮਿਰਚਾਂ ਘੋਟਕੇ ਛਕੀਆਂ ਰਾਜੀ ਹੋ ਗਏ ਫੇਰ ਵੀ ਜਦੋਂ ਬੀਮਾਰ ਹੋਣ ਲਾਲ ਮਿਰਚਾਂ ਘੋਟਕੇ ਛਕ ਲੈਂਦੇ ਹਨ।

ਇਕ ਵਾਰ ਸਿਖਾਂ ਗੁਰੂ ਹਰੀ ਸਿੰਘ ਜੀ ਅਗੇ ਬੇਨਤੀ ਕੀਤੀ ਕਿ ਬਾਬੇ ਉਤਮ ਸਿੰਘ ਦੀ ਬੰਸ ਵਧਾਓ ਸਤਿਗੁਰਾਂ ਹੁਕਮ ਕੀਤਾ ਬਚੇ ਹੋਣਗੇ ਬਚਾ ਹੋਇਆ ਉਸ ਦਾ ਨਾਮ ਮਰ ਜਾਣ ਸਿੰਘ ਰਖ ਦਿਤਾ ਬਾਬਾ ਹਰਨਾਮ ਸਿੰਘ ਜੀ ਨੇ ਟੋਆ ਪੁਟਕੇ ਮੁੰਡਾ ਜਿਉਂਦਾ ਦਬ ਦਿਤਾ ਮਾਤਾ ਕਿਸ਼ਨ ਸਿੰਘ ਦੇ ਮਾਤਾ ਪਿਤਾਨੂੰ ਕਿਹਾ ਤੁਹਾਨੂੰ ਗਿਲਾਨਤਾ ਤੇ ਨਹੀਂ ਆਈ ਮੈਂ ਤੁਹਾਡੇ ਮੁੰਡੇ ਨੂੰ ਦਬ ਦਿਤਾ ਹੈ ਉਹਨਾਂ ਕਿਹਾ ਇਹ ਕਈ ਸਾਡਾ ਸੀ ? ਮੁੰਡੇ ਨੂੰ ਕੱਢਕੇ ਨਾਮ ਬਦਲ ਦਿਤਾ ਰਾਮ ਜਾਨ ਸਿੰਘ ਰਖ ਦਿਤਾ ਜੋ ੭੦ ਸਾਲ ਦੀ ਉਮਰ ਭੋਗ ਕੇ ਦੇਹਾਂਤ ਕਰ ਗਿਆ।

ਛੋਟੀ ਭੈਣ ਹਰਸਾ ਸਿੰਘ ਨੂੰ ਗੁਰੂ ਹਰੀ ਸਿੰਘ ਜੀ ਨੇ ਕਿਹਾ ਜਲ ਛਕਾਓ ਚੋਲ ਛਕਕੇ ਕਹਿਣ ਲਗੇ ਸੱਤਾਂ ਦਿਨਾਂ ਨੂੰ ਲੈ ਜਾਣਾ ਹੈ ਸਤਵੇਂ ਦਿਨ ਭੈਣ ਕਹਿਣ ਲਗੀ ਮੇਰਾ ਅਰਦਾਸਾ ਕਰੋ ਮਾਤਾ ਕਿਸ਼ਨ ਸਿੰਘ ਕਹਿਣ ਲਗੇ ਚੰਗੇ ਭਲੇ ਦਾ ਅਰਦਾਸਾ ਕਿਵੇਂ ਕਰਾਂ 'ਤੂੰ ਬਚਨ ਮੰਨ' ਮਾਤਾ ਜੀ ਨੇ ਅਰਦਾਸਾ ਕੀਤਾ। ਉਸ ਵੇਲੇ ਬੇਬੇ ਹਰਸਾ ਸਿੰਘ ਨੇ ਸੁਆਸ ਦੇ ਦਿਤੇ।

ਇਕ ਵਾਰੀ ਕਤਕ ਪੂੰਨਿਆਂ ਤੋਂ ਪਹਿਲੀ ਰਾਤ ਮਾਤਾ ਨੇ ਵਿਚਾਰ ਕੀਤਾ ਨਨਕਾਣੇ ਸਾਹਿਬ ਜਾਣਾ ਸੀ ਖਰਚ ਕੋਲ ਨਹੀਂ ਸਤਿਗੁਰੂ ਹਰੀ ਸਿੰਘ ਜੀ ਸੁਪਨੇ ਵਿਚ ਮਿਲੇ ਤੇ ਕਹਿਣ ਲਗੇ ਭਲਕੇ ੧੨ ਵਜੇ ਮੇਲੇ ਵਿਚ ਪੁਚਾ ਦੇਵਾਂਗੇ ਪਰਾਲੀ ਵਛੀ ਸੀ ਕਹਿਣ ਲਗੇ ਏਥੋਂ ਦੋ ਰੁਪੈ ਕਢ ਲਵੀਂ ਸਵੇਰੇ ਉਠਕੇ ਮਾਤਾ ਜੀ ਨੇ ਆਪਣੀ ਮਾਈ ਪਾਸੋਂ ਦੋ ਰੁਪੈ ਮੰਗਣ ਵਾਸਤੇ ਸੋਚਿਆ ਪਰ ਨਾਲ ਹੀ ਸੋਚਿਆ ਕਿ ਅਜ ਮਾਈ ਨੇ ਕਿਥੇ ਜਾਣ ਦੇਣਾ ਹੈ, ਅਛਾ, ਭਲਾ ਜਿਥੇ ਗੁਰੂ ਹਰੀ ਸਿੰਘ ਜੀ ਨੇ ਹੁਕਮ ਕੀਤਾ ਸੀ ਓਹ ਥਾਂ ਤੇ ਵੇਖਾਂ ਜਾਕੇ ਪਰਾਲੀ ਫੋਲੀ ਤਾਂ ਦੋ ਰੁਪੈ ਪਏ ਸਨ ਚਕਰਾਲੀ ਤੋਂ ਵੀਹ ਕੋਹ ਸ਼ਾਹਦਰਾ ਸੀ ਓਥੋਂ ਗਡੀ ਓਦੋਂ ਨਨਕਾਣੇ ਸਾਹਿਬ ਨੂੰ ਮਿਲਦੀ ਸੀ ਮਾਤਾ ਜੀ ਪਿੰਡੋਂ ਭਜ ਉਠੇ ਲੋਕੀ ਆਖਣ ਕਮਲੀ, ਅਜ ਕਦੀ ਪਹੁੰਚ ਸਕਦੀ ਹੈ ? ਦੋ ਘੰਟਿਆਂ

ਵਿਚ ਸ਼ਾਹ ਕੋਰੇ ਪਹੁੰਚੀ ਗਡੀ ਨਿਕਲ ਗਈ ਸੀ ਲੋਕੀ ਨਿਯਮ ਦਾ ਅਜ ਨਹੀਂ ਜਾ ਸਕਗੀ ਉਸ ਵੇਲੇ ਸਾਹਿਬ ਆਇਆ ਕਹਿਣ ਲੱਗਾ ਗੱਡੀ ਹੋਰ ਆ ਰਹੀ ਹੈ ਨੌਕਰਾਂ ਅਸਿਆਂ ਦੀ ਟਿਕਟ ਲਈ, ਮਾਤਾ ਪਾਸੋਂ ਬਾਬੂ ਕਰਾਇਆ ਨ ਲੈਣ, ਮਾਤਾ ਕਿਹਾ ਮਰੇ ਸਤਿਗੁਰਾਂ ਦਾ ਹੁਕਮ ਨਹੀਂ ਬਿਨਾਂ ਕਰਾਏ ਬਿਲਿਆਂ ਦੀ ਗੱਡੀ ਤੇ ਚੜਨ ਦਾ ਮਾਤਾ ਕਿਹਾ ਇਹ ਕਰਾਇਆ ਮਨੂੰ ਮੇਰ ਗੁਰੂ ਨੇ ਰੋਕ ਤੋਰਿਆ ਹੈ ਲੈ ਲਵੋ ਨਹੀਂ ਤਾਂ ਮੈਂ ਰੋੜ ਪਵਾਂਗੀ ਕਰ ਇਆ ਦਿਤਾ ਗਡੀ ਚੜਕੇ ਪੂਰੇ ਬਾਰਾਂ ਵਜ ਮੇਲੇ ਵਿਚ ਪਹੁੰਚ ਗਏ।

ਅਗੇ ਸੰਤ ਬਾਬਾ ਕੇਸਰ ਸਿੰਘ ਜੀ ਮਹਾਵੇ ਵਾਲੇ ਮਿਲ ਪਏ ਕਹਿਣ ਲਗ—"ਸਡੀ ਸੇਵਾ ਕਰੋ—ਸਭ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਲੈ ਗਏ ਕਿਤੇ ਪੈਸਾ ਕਿਤੇ ਆਨਾ ਟਕਾ ਮਥਾ ਟਿਕਾਇਆ ਡੇਢ੍ਹ ਆਨਾ ਸਿਰਫ ਬਚਿਆ, ਬਾਕੀ ਸਭ ਪੈਸੇ ਖਤਮ ਹੋ ਗਏ ਕੇਸਰ ਸਿੰਘ ਜੀ ਕਹਿਣ ਲਗੇ ਦੁਧ ਛਕਾਓ ਡੇਢ੍ਹ ਆਨੇ ਦਾ ਦੁਧ ਪਿਲਾ ਦਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਰਸ਼ਨ ਬੰਦਨਾਂ ਕਰਕੇ ਫਰ ਵਾਪਸ ਨਕਾਣੇ ਪੈਦਲ ਹੀ ਗਏ ਕਿਉਂਕਿ ਕਰਾਇਆ ਪਾਸ ਨਹੀਂ ਸੀ ਤੇ ਗਡੀ ਤੇ ਬਿਨਾਂ ਕਰਾਏ ਚੜਨ ਦਾ ਹੁਕਮ ਨਹੀਂ ਸੀ।

ਹੁਣ ਮਾਤਾ ਜੀ ਅਜ ਵੀ ਚੰਗੀ ਸਿਹਤ ਵਿਚ ਹਨ ਚੰਗਾ ਤੁਰ ਫਿਰ ਸਕਦੇ ਹਨ ਭਜਨ ਬੰਦਗੀ ਵਿਚ ਪ੍ਰਵਿਸ਼ਟ ਰਹਿੰਦੇ ਹੋਏ ਆਪਣੇ ਪ੍ਰੀਤਮ ਨੂੰ ਯਾਦ ਕਰਦੇ ਹਨ ਆਪਦੀ ਉਮਰ ੮੩—੮੪ ਸਾਲ ਹੋ ਚੁਕੀ ਹੈ ਇਸ ਵਲੇ ਆਪ ਪਿੰਡ ਮੰਦਰ ਡਾ: ਇਮੇ ਕੋਟ ਜ਼ਿਲਾ ਫੀਰੋਜ਼ ਪੁਰ ਵਿਚ ਵਸਦੇ ਹਨ। ਭਜਨ ਬਾਣੀ ਦਾ ਏਥੇ ਵੀ ਪ੍ਰਵਾਹ ਚਲ ਰਿਹਾ ਹੈ।

---





[ਸਰਦਾਰ ਸਿੰਘ ਜੀ 'ਅਨਜਾਨ' ਮੰਡੀ

# ਮਾਤਾ ਠਾਕਰ ਦੇਵੀ

## ਜਿਨਾਂ ਬਿਨਾਂ ਨੇਤਰ ਹੁੰਦਿਆਂ ੧੨੫ ਪਾਠ ਸਤਿਗੁਰਾਂ ਨਮਿਤ ਕੀਤੇ

ਆਪਣੀ ਕਥਾ ਵਿਚ ਸਚੇ ਪਾਤਸ਼ਾਹ ਮਾਤਾ ਠਾਕਰ ਦੇਵੀ ਦਾ ਵਰਨਣ ਕਈ ਵਾਰੀ ਕਰਦੇ ਹਨ ਨੇਤਰ ਬੰਦ ਹੁੰਦਿਆਂ ਮਾਤਾ ਜੀ ਨੇ ਜੋ ਅਭਿਆਸ ਪਾਠ ਕਰ ਦਿਖਾਇਆ ਓਹ ਬੜਾ ਹੈਰਾਨ ਕਰਨ ਵਾਲਾ ਹੈ ਮਾਤਾ ਜੀ ਨੂੰ ਸਤਿਗੁਰਾਂ ਦੀ ਦਰਸ਼ਨ ਇਛਾ ਨੇ ਹੀ ਅਜੇਹਾ ਕਰਨ ਲਈ ਪ੍ਰੇਰਿਆ—ਅਜੇਹੀ ਮਿਸਾਲ ਦੁਨੀਆ ਦੇ ਤਖਤੇ ਤੋਂ ਮਿਲਣੀ ਮੁਸ਼ਕਲ ਹੈ ਨਾਮਧਾਰੀ ਪੰਥ ਨੂੰ ਮਾਨ ਹੈ ਤੇ ਫਖਰ ਨਾਲ ਸਾਡਾ ਸਿਰ ਉਚਾ ਹੋ ਜਾਂਦਾ ਹੈ ਜਦੋਂ ਨਾਮਧਾਰੀ ਇਸਤ੍ਰੀਆਂ ਵਿਚ ਅਜੇਹੇ ਕਰਿਸ਼ਮੇ ਵੇਖਣ ਵਿਚ ਆਉਂਦੇ ਹਨ, ਦੁਨੀਆਂ ਕਈ ਪਿਛਲੀਆਂ ਕਹਾਣੀਆਂ ਜਿਨ੍ਹਾਂ ਵਿਚ ਝੂਠ ਵੀ ਮਿਕਸ ਕੀਤਾ ਹੁੰਦਾ ਹੈ ਸੁਣਾਉਂਦੀ ਹੈ ਪਰ ਹੱਥ ਕੰਗਨ ਨੂੰ ਆਰਸੀ ਕੀ, ਸਾਡੇ ਪਾਸ ਜਿੰਦਾ ਮਿਸਾਲਾਂ ਹਨ। ਸਾਡੀ ਅਨੇਕ ਵਾਰ ਨਮਸਕਾਰ ਹੈ ਅਜੇਹੀਆਂ ਪੂਜ ਦੇਵੀਆਂ ਨੂੰ ਜਿਨਾਂ ਸਾਡੇ ਮੂੰਹ ਲੋਕ ਪ੍ਰਲੋਕ ਵਿਚ ਉਜਲੇ ਕਰ ਦਿਤੇ ਹਨ। (ਸੰਪਾਦਕ)

ਮਾਨ ਯੋਗ ਬੇਬੇ ਜੀ ਦਾ ਜਨਮ ਬਲੀਂ (ਮਾਝ) ਜ਼ਿਲਾ ਅੰਮ੍ਰਿਤਸਰ ਵਿਖੇ ਪਿਤਾ ਰੰਗ ਮਲ ਜੀ ਅਤੇ ਮਾਤਾ ਹੁਕਮ ਦੇਈ ਜੀ ਦੇ ਗ੍ਰਹਿ ਵਿਖੇ ਸੰਮਤ ੧੯੪੫ 'ਚ ਕੂਮੀ ਨੂੰ ਹੋਇਆ ਇਹਨਾਂ ਦੇ ਪਿਤਾ ਜੀ ਸੈਹਜਧਾਰੀ ਹੁੰਦਿਆਂ ਹੋਇਆਂ ਭੀ ਬੜੇ ਪੱਕੇ ਵੈਸ਼ਨੋ ਅਤੇ ਪਾਠ ਪੂਜਾ ਵਿਚ ਵੀ ਬਹੁਤ ਪਰਪੱਕ ਸਨ ਨਿਸ਼ਚਿਤ ਕੀਤਾ ਨਿਤਨੇਮ ਕਰਕੇ ਹੀ ਪ੍ਰਸ਼ਾਦਿ ਪਾਣੀ ਛਕਦੇ ਅਤੇ ਆਪਣੇ ਵਿਹਾਰ ਆਦਿਕ ਵਲ ਧਿਆਨ ਕਰਦੇ ਸਨ ਧਰਮ ਦੀ ਕਿਰਤ ਕਰਨੀ ਤੇ ਵੰਡ ਛਕਣਾ ਉਹਨਾਂ ਦਾ ਨੇਮ ਸੀ ਉਹਨਾਂ ਦੇ ਪਵਿਤ੍ਰ ਆਚਰਨ ਦਾ ਬੇਬੇ ਜੀ ਤੇ ਭੀ ਅਸਰ ਹੋਇਆ ਬੇਬੇ ਜੀ ਦੀ ਉਮਰ ੭ ਸਾਲ ਦੀ ਹੋਈ ਤਾਂ ਇਹਨਾਂ ਦੇ ਮਾਤਾ ਜੀ ਪਰਲੋਕ ਸਿਧਾਰ ਗਏ ਅਤੇ ਜਦੋਂ ੧੪ ਸਾਲ ਦੀ ਉਮਰ ਹੋਈ ਤਾਂ ਪਿਤਾ ਜੀ ਭੀ ਅਕਾਲ ਚਲਾਣਾਂ ਕਰ ਗਏ ਇਹ ਦੋ ਭੈਣਾਂ ਹੀ ਸਨ ਇਹਨਾਂ ਦਾ ਵੀਰ ਕੋਈ ਨਹੀਂ ਸੀ ਜੋ ਵਡੀ ਭੈਣ ਸੀ ਉਹ ਬਦੋ ਮਲੀ ਜ਼ਿਲਾ ਸਿਆਲਕੋਟ ਵਿਚ ਸੰਤ ਮੂਲਾ ਸਿੰਘ ਜੀ ਦੇ ਘਰ ਸੀ ਅਤੇ ਉਹਨਾਂ ਦੇ ਛੋਟੇ ਭਾਈ ਸੰਤ ਦੂਲਾ ਸਿੰਘ ਜੀ ਦੇ ਘਰ ਬੇਬੇ ਜੀ ਦਾ ਵਿਆਹ ਹੋਇਆ ਇਹਨਾਂ ਦਾ ਅਨੰਦ ਤਕਰੀਬਨ ੧੫ ਸਾਲ ਦੀ ਉਮਰ ਵਿਚ ਹੋਇਆ ਅਤੇ ਇਹਨਾਂ ਨੇ ੨੦ ਸਾਲ ਦੀ ਉਮਰ ਵਿਚ ਸ੍ਰੀ ਮਾਨ ਸੰਤ ਸੂਬਾ ਭਗਤ ਸਿੰਘ ਜੀ ਦਾਨੇਵਾਲੀਏ ਪਾਸੋਂ ਭਜਨ ਪੜ੍ਹਿਆ ਸ੍ਰੀ ਭੈਣੀ ਸਾਹਿਬ ਜਾ ਕਰਕੇ ਸੇਵਾ ਤਾਂ ਬੇਬੇ ਜੀ ਸ਼ੁਰੂ ਤੋਂ ਹੀ ਸਾਧ ਸੰਗਤ ਦੀ ਕਰਦੇ ਹੁੰਦੇ ਸੀ ਲੇਕਿਨ ਦੋ ਅਖਰੇ ਭਜਨ ਦੀ ਦਾਤ ਤੋਂ ਅਜੇ ਵਾਂਜੇ ਹੀ

ਸਨ ਉਦ ਦਿਨਾਂ ਤੋਂ ਸਤਿਗੁਰੂ ਜੀ ਦੀ ਕਿਰਪਾ ਸੀ ਕਿ ਪਹਿਲੋਂ ਵੀ ਭਜਨ ਰਾਮ ਰਾਮ ਕਰਦੇ ਹੁੰਦੇ ਸਨ ਲੇਕਿਨ ਫਿਰ ਇਥੇ ਆ ਕਰਕੇ ਇਹ ਅਨਮੁਲੀ ਦਾਤ ਮਿਲੀ ਯਾਨੀ ਕਿ ਭਜਨ ਪੁਛਿਆ ਅਸ਼ਨਾਨ ਅੰਮ੍ਰਿਤ ਵੇਲੇ ੪ ਵਜੇ ਦਾ ਹੀ ਸੀ ੨੧ ਸਾਲ ਦੀ ਆਯੂ ਵਿਚ ਇਹਨਾਂ ਦੇ ਗ੍ਰਿਹਿ ਵਿਖੇ ਮੇਰੇ ਪਿਤਾ ਜੀ ਜਿਨ੍ਹਾਂ ਦਾ ਨਾਮ ਹੈ ਸੰਤ ਸਾਹਿਬ ਸਿੰਘ ਜੀ ਜਨਮ ਲੀਤਾ ੨੫ ਸਾਲ ਦੀ ਆਯੂ ਹੋਈ ਤਾਂ ਮੇਰੇ ਚਾਚਾ ਜੀ ਜਿਨ੍ਹਾਂ ਦਾ ਨਾਮ ਸੰਤ ਲਾਭ ਸਿੰਘ ਜੀ ਹੈ ਜਨਮ ਹੋਇਆ ਮਰੀਆਂ ਦੋ ਭੂਆ ਵੀ ਹਨ।

੩੬ ਸਾਲ ਦੀ ਆਯੂ ਵਿਚ ਜਦੋਂ ਬੇਬੇ ਜੀ ਦੇ ਨੇਤਰ ਬੰਦ ਹੋ ਗਏ ਮੇਰੇ ਪਿਤਾ ਜੀ ਅਤੇ ਚਾਚਾ ਜੀ ਘਰ ਦੇ ਕੰਮ ਵਿਚ ਬੇਬੇ ਜੀ ਨੂੰ ਮਦਦ ਦੇਣ ਲਗ ਪਏ ਬੇਬੇ ਜੀ ਨੇਤਰਾਂ ਤੋਂ ਬਿਨਾਂ ਵੀ ਸਾਰਾ ਘਰ ਦਾ ਕੰਮ ਕਾਰ ਅਤੇ ਆਈ ਸਾਧ ਸੰਗਤ ਦੀ ਸੇਵਾ ਪੂਰੇ ਯਤਨ ਅਤੇ ਉਤਸ਼ਾਹ ਨਾਲ ਕਰਦੇ ਜਦੋਂ ਬਦੋ ਮੱਲੀ ਵਿਚ ਨਾਮਧਾਰੀਆਂ ਦੇ ਘਰ ਸਿਰਫ ੫-੭ ਹੀ ਸਨ ਮੇਰੇ ਦਾਦਾ ਜੀ ਸ਼ਹਿਰ ਵਿਚ ਕਰਿਆਨੇ ਦੀ ਹਟੀ ਕਰਦੇ ਹੁੰਦੇ ਸਨ ਆਈ ਸਾਧ ਸੰਗਤ ਦਾ ਕਮਰ ਕਸਾ ਇਥੇ ਹੀ ਖੁਲ੍ਹਿਆ ਕਰਦਾ ਸੀ ਫਿਰ ਮੇਰੇ ਮਾਤਾ ਜੀ ਅਤੇ ਚਾਚੀ ਜੀ ਆ ਗਏ ਇਹਨਾਂ ਨੇ ਘਰ ਦੀ ਦੇਖ ਭਾਲ ਤੇ ਹੋਰ ਸਾਰੀ ਜ਼ਿੰਮੇਵਾਰੀ ਸੰਭਾਲ ਲਈ ਬੇਬੇ ਜੀ ਘਰ ਦੇ ਝੰਜਟਾਂ ਵਿਚ ਪਹਿਲਾਂ ਵੀ ਹਿਸਾ ਘਟ ਲਿਆ ਕਰਦੇ ਸਨ ਪਰ ਹੁਣ ਤਾਂ ਬਿਲਕੁਲ ਫਾਰਗ ਹੋ ਗਏ ਹੁਣ ਮਾਲਾ ਫੜਕੇ ਭਜਨ ਬੰਦਗੀ ਅਤੇ ਸਾਧ ਸੰਗਤ ਦੀ ਸੇਵਾ ਵਿਚ ਜੁਟ ਗਏ ਚਾਚਾ ਜੀ ਦੇ ਅਨੰਦ ਤੋਂ ਤਕਰੀਬਨ ੧॥ ਸਾਲ ਬਾਦ ਸੰਮਤ ੧੯੯੩ ਬਿਕ੍ਰਮੀ ਸਾਵਨ ੧੭ ਅੰਮ੍ਰਿਤ ਵੇਲੇ ਸ਼ੁਕਰਵਾਰ ੪ ਵਜੇ ਮੇਰੇ ਦਾਦਾ ਜੀ ਸੰਤ ਦੂਲਾ ਸਿੰਘ ਜੀ ਅਕਾਲ ਚਲਾਣਾ ਕਰ ਗਏ ਮੈਂ ਅਪਨੇ ਦਾਦਾ ਜੀ ਦਾ ਜੀਵਨ ਸ਼ਾਇਦ ਕੁਛ ਥੋੜਾ ਬਹੁਤ ਜਾਨਦਾ ਹੋਵਾਂ ਲੇਕਿਨ ਮੈਨੂੰ ਇਸ ਪਰਚੇ ਵਿਚ ਬਬੇ ਜੀ ਦਾ ਜੀਵਨ ਲਿਖਨ ਦਾ ਹੁਕਮ ਹੋਇਆ ਸੀ ਜੋ ਮੈਂ ਲਿਖ ਦਾ ਹਾਂ ਜੇਕਰ ਫਿਰ ਸਤਿਗੁਰੂ ਜੀ ਦੀ ਕਿਰਪਾ ਹੋਈ ਕੋਈ ਸਮਾਂ ਮਿਲਿਆ ਤਾਂ ਉਹਨਾਂ ਦਾ ਜੀਵਨ ਵੀ ਲਿਖਾਂਗਾ ਲਿਖਨ ਦੀ ਆਸ ਰਖਦਾ ਹਾਂ ਫਰ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਅਸੀਂ ਮੰਡੀ ਸੰਮਤ ੧੯੯੭ ਬਿਕ੍ਰਮੀ ਹਾੜ ਵਿਚ ਆ ਗਏ ਇਥੇ ਆ ਕਰਕੇ ਸਤਿਗੁਰੂ ਜੀ ਦੀ ਕਿਰਪਾ ਸਹਿਤ ਬੇਬੇ ਜੀ ਦਾ ਅਸ਼ਨਾਨ ਦੋ ਵਜੇ ਦਾ ਹੋਗਿਆ ਬੇਬੇ ਜੀ ਨੇ ਸੰਮਤ ੨੦੦੪ ਬਿਕ੍ਰਮੀ ਮਾਘ ਸੁਦੀ ਪੰਚਮੀ (ਬਸੰਤ ਪੰਚਮੀ) ਨੂੰ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠ ਸਧਾਰਨ ਅਰੰਭ ਕੀਤੇ ਮਰਯਾਦਾ ਅਨੁਸਾਰ ਤੁਕਾਂ ਦੇ ਹਿਸਾਬ ਨਾਲ ਚਾਚਾ ਜੀ ਸੈਂਚੀ ਤੋਂ ਤੁਕ ਦਸਦੇ ਰਹੇ ਅਤੇ ਬੇਬੇ ਜੀ ਇਕ ਤੁਕ ਨੂੰ ੧੨੫ ਵਾਰ ਪੜਦੇ ਇਸੇਤਰਾਂ ਸਾਰੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ੧੨੫ ਪਾਠ ਸੰਪੂਰਨ ਕੀਤੇ ਪਾਠਾਂ ਦੀ ਸਮਾਪਤੀ ਤਾਂ ਸੰਮਤ ੨੦੦੭ ਵਿਚ ਹੀ ਹੋ ਗਈ ਸੀ ਲੇਕਿਨ ਇਹਨਾਂ ਪਾਠਾਂ ਦੇ ਭੋਗ ਭਾਦਰੋਂ ੭ ਸੰਮਤ ੨੦੦੮ ਬਿਕ੍ਰਮੀ ਵੀਰਵਾਰ ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪ ਜੀ ਦੀ ਅਪਾਰ ਕ੍ਰਿਪਾ ਦਵਾਰਾ ਪਾਏ ਗਏ ਸੀ।

# ਭਾਰਤ ਦੀਆਂ ਨਾਰੀਆਂ

ਭਾਰਤ ਵਿਚ ਅਜ ਹੀ ਨਹੀਂ ਮੁਢ ਤੋਂ ਹੀ ਏਥੇ ਪੂਜਜ ਨਾਰੀਆਂ ਨੇ ਜਨਮ ਲੇਕੇ ਭਾਰਤ ਦੀ ਆਂਨ ਤੇ ਸ਼ਾਨ ਨੂੰ ਚਮਕਾਇਆ—ਕਈ ਮਾਵਾਂ ਨੇ ਆਪਣੇ ਬਚਿਆਂ ਨੂੰ ਭਗਤੀ ਭਾਵ ਦੀ ਸਿਖਿਆ ਦੇਕੇ ਸੰਸਾਰ ਲਈ ਚਮਕਦੇ ਸਿਤਾਰੇ ਬਣਾਂ ਦਿਤਾ। ਧਰੂ ਤੇ ਪਰਹਿਲਾਦ ਦੀਆਂ ਮਾਵਾਂ ਨੇ ਉਚ ਭਗਤ ਪੈਦਾ ਕੀਤੇ ਸੀਤਾ-ਸਾਵਿਤ੍ਰੀ—ਦਰੋਪਤੀ ਲੋਈ ਤੇ ਹੋਰ ਕਈ ਨਾਰੀਆਂ ਨੇ ਪਤੀ ਭਗਤੀ ਵਿਚ ਏਨੀ ਸਫਲਤਾ ਪ੍ਰਾਪਤ ਕੀਤੀ ਕਿ ਓਹ ਭਾਰਤੀ ਦਵੀਆਂ ਵਾਸਤੇ ਨਮੂਨਾ ਬਨ ਗਈਆਂ ਕਈ ਰਾਜਪੂਤ ਨਾਰੀਆਂ ਮਰ ਤਾਂ ਬੇਸ਼ਕ ਗਈਆਂ ਪਰ ਆਪਣੀ ਇਜ਼ਤ ਨੂੰ ਆਂਚ ਨ ਲਗਣ ਦਿਤੀ ਫਿਰ ਨਹੀ ਅਨੇਕ ਮਿਸਾਲਾਂ ਸਭ ਸਾਹਮਣੇ ਹਨ।

**ਦੁਰਗਾ—**ਜੈ ਪੁਰ ਰਾਜੇ ਦੀ ਪੁਤ੍ਰੀ ਦੁਰਗਾ ਬੂੰਦੀ ਦੇ ਰਾਜੇ ਨਾਲ ਵਿਆਹੀ ਹੋਈ ਸੀ ਉਹ ਆਪਣੀ ਛੋਟੀ ਭੈਣ ਦੇ ਵਿਆਹ ਤੇ ਗਈ ਉਸਦੇ ਛਟ ਭਨਵਾਈਏ ਨੇ ਦੁਰਗਾ ਦੀ ਸੁੰਦਰਤਾ ਵੇਖਕੇ ਮਖੌਲ ਨਾਲ ਉਸਦਾ ਹਥ ਫੜ ਲਿਆ ਉਹ ਚਮਕ ਉਠੀ ਤੇ ਉਸ ਨੂੰ ਜਾਨੋ ਮਾਰ ਦੇਣ ਦੀ ਠਾਣਲਈ—ਦੁਰਗਾ ਦੀ ਮਾਂ ਨੇ ਉਸਦੇ ਕਰੋਧ ਨੂੰ ਥਮਿਆਂ ਤੇ ਰਾਜੇ ਅਮਰ ਸਿੰਘ ਦੀ ਜਾਨ ਬਖਸ਼ੀ ਕਰਵਾਈ।

ਦੁਰਗਾ ਨੇ ਤਲਵਾਰ ਚੁਕ ਕੇ ਆਪਣਾਂ ਓਹ ਹਥ ਕੱਟ ਦਿਤਾ ਜਿਸ ਨੂੰ ਅਮਰ ਸਿੰਘ ਨੇ ਛੁਹਿਆ ਸੀ, ਮਾਂ ਨੂੰ ਆਖਿਆ ਦੁਰਗਾ ਉਹ ਅੰਗ ਆਪਣੇ ਸਰੀਰ ਨਾਲ ਨਹੀਂ ਰਖ ਸਖਦੀ ਜਿਸ ਨੂੰ ਪਰਾਏ ਪੁਰਸ਼ ਦਾ ਸਪਰਸ਼ ਹੋ ਗਿਆ ਹੈ।

**ਪਦਮਣੀ—**ਅਲਾਉ ਦੀਨ ਖਿਲਜੀ ਆਪਣੇ ਦਰਬਾਰ ਵਿਚ ਬੈਠਾ ਸੀ ਇਕ ਤਸਵੀਰਾਂ ਵੇਚਣ ਵਾਲਾ ਭਾਰਤ ਦੀਆਂ ਸੁੰਦਰੀਆਂ ਦੀਆਂ ਤਸਵੀਰਾਂ ਲੈਕੇ ਆਇਆ ਪਦਮਨੀ ਦੀ ਤਸਵੀਰ ਵੇਖਕੇ ਖਿਲਜੀ ਉਸਨੂੰ ਆਪਣੀ ਰਾਣੀ ਬਨਾਣ ਲਈ ਉਤਾਵਲਾ ਹੋ ਗਿਆ—ਉਸੇ ਵੇਲੇ ਚਤੌੜ ਦੇ ਰਾਜਾ ਰਤਨ ਸਿਘ ਨੂੰ ਇਕ ਚਿਠੀ ਲਿਖਕੇ ਕਸਦ ਭੇਜ ਦਿਤਾ ਜਿਸ ਵਿਚ ਉਸਨੂੰ ਅਪਣੀ ਰਾਣੀ ਪਦਮਣੀ ਲੇਕੇ ਪੁਜਨ ਲਈ ਦਸਾਂ ਦਿਨਾਂ ਦੀ ਮੁਹਲਤ ਲਿਖੀ ਨਹੀਂ ਤੇ ਜੰਗ ਲਈ ਤਿਆਰ ਹੋ ਜਾਣ ਲਈ ਲਿਖਿਆ—ਰਾਜਪੂਤਾਂ ਦੀ ਅਣਖ ਜਾਗ ਉਠੀ ਉਹਨਾਂ ਜੰਗ ਲਈ ਬਿਗਲ ਵਜਾ ਦਿਤਾ ਤੇ ਖਿਲਜੀ ਨੂੰ ਲਿਖਿਆ ਤਕੜਾ ਹੋਕੇ ਆਵੇ।

ਖਿਲਜੀ ਨੇ ਬੜਾ ਵਡਾ ਹਮਲਾ ਚਤੌੜ ਤੇ ਕਰਦਿਤਾ ਪਰ ਉਸ ਨੂੰ ਭਾਂਜ ਹੋਈ—ਦੂਜੀ ਵਾਰ ਓਸ ਫੇਰ ਤਿਆਰੀ ਕਰਕੇ ਹੱਲਾ ਬਲਿਆ ਜਦੋਂ ਪਦਮਣੀ ਨੂੰ ਇਹ ਪਤਾ ਲੱਗਾ ਕਿ ਹੁਣ ਖਿਲਜੀ ਜਿਤ ਜਾਵੇਗਾ ਤਾਂ ਪਦਮਨੀ ਸੋਲਾਂ ਹਜ਼ਾਰ ਇਸਤ੍ਰੀਆਂ ਸਮੇਤ ਕਿਲ੍ਹੇ ਅੰਦਰ

ਚਿਖਾ ਬਨਾਕੇ ਸੜਕੇ ਸਵਾਹ ਹੋ ਗਈ ਕਿਲ੍ਹਾ ਫਤਹਿ ਕਰਕੇ ਜਦੋਂ ਖਿਲਜੀ ਨੇ ਇਕ ਬੁਢੀ ਮਾਈ ਨੂੰ ਪੁਛਿਆ ਪਦਮਨੀ ਕਿਥੇ ਹੈ ? ਤਾਂ ਬਢੜੀ ਨੇ ਸਵਾਹ ਦੀ ਮੁਠ ਭਰਕੇ ਕਿਹਾ ਐਹ ਪਦਮਨੀ ਦੀ ਸਆਹ ਹੈ ਜਿਸ ਵਾਸਤੇ ਤੂੰ ਐਨਾ ਜ਼ੁਲਮ ਕੀਤਾ ਹੈ।

**ਕਮਲਾ ਨਹਿਰੂ**—ਮੇਰੀ ਮਾਂ ਦੇ ਅਨੁਵਾਨ ਹੇਠ ਇੰਦਰਾ ਗਾਂਧੀ ਲਿਖਦੀ ਹੈ ਕਿ ਮੇਰੀ ਮਾਤਾ "ਕਮਲਾ" (ਜਵਾਹਰ ਲਾਲ ਜੀ ਦੀ ਪਤਨੀ) ਜੇ ਜੀਉਂਦੇ ਰਹਿੰਦੇ ਤਾਂ ਮੇਰੇ ਪਿਤਾ ਸ਼ੈਦ ਬਹੁਤ ਵਡ ਆਸਤਕ ਹੁੰਦੇ ਕਮਲਾ ਜੀ ਰੁਜ਼ਾਨਾ ਪੂਜਾ ਭਗਤੀ ਕਰਦੇ ਸਨ ਤੇ ਪੰਡਤ ਜਵਾਹਰ ਲਾਲ ਜੀ ਵੀ ਉਹਨਾਂ ਦੇ ਆਖੇ ਲਗਦੇ ਸਨ।

**ਕਸਤੂਰ ਬਾ**—ਗਾਂਧੀ ਜੀ ਦੀ ਪਤਨੀ ਕਸਤੂਰ ਬਾ ਬਾਬਤ ਗਾਂਧੀ ਜੀ ਲਿਖਦੇ ਹਨ ਕਿ ਜੇ ਮੇਰਾ ਪੂਰਨ ਸਾਥ ਮੇਰੀ ਪਤਨੀ ਨ ਦੇਂਦੀ ਤਾਂ ਹੋ ਸਕਦਾ ਸੀ ਕਿ ਮੈਂ ਅਪੂਰਨ ਹੀ ਰਹਿੰਦਾ ਗਾਂਧੀ ਜੀ ਦੇ ਜੀਵਨ ਕੰਮਾਂ ਵਿਚ ਕਸਤੂਰ ਬਾ ਦਾ ਬਹੁਤ ਵਡਾ ਹਥ ਰਿਹਾ ਹੈ।

**ਰਾਣੀ ਝਾਂਸੀ**—ਇਸ ਮਹਾਨ ਨਾਰੀ ਨੇ ਭਾਰਤ ਵਿਚ ਹੀ ਨਹੀਂ ਸਾਰੇ ਦੇਸਾਂ ਵਿਚ ਭਾਰਤ ਦੇ ਨਾਮ ਨੂੰ ਰੋਸ਼ਨ ਕੀਤਾ। ਇਹ ਦਾ ਅਸਲੀ ਨਾਮ ਲਕਸ਼ਮੀ ਬਾਈ ਸੀ–ਇਸ ਦਾ ਜਨਮ ਸੰਮਤ ੧੮੧੧ ਬਿਕ੍ਰਮੀ ਨੂੰ ਬਠੂਰ ਵਿਚ ਹੋਇਆ ਇਸ ਨੂੰ ਨਾਨਾ ਸਾਹਿਬ ਦੀ ਸੰਗਤ ਨੇ ਅੰਗ੍ਰੇਜ਼ ਦੀ ਦੁਸ਼ਮਣ ਬਨਾ ਦਿਤਾ।

ਝਾਂਸੀ ਦੇ ਰਾਜਾ ਗੰਗਾਧਰ ਨਾਲ ਇਸ ਦਾ ਵਿਆਹ ਹੋ ਗਿਆ ਥੋੜੇ ਸਮੇ ਵਿਚ ਰਾਣੀ ਵਿਧਵਾ ਹੋ ਗਈ ਇਸ ਨੇ ਅਨੰਦ ਰਾਓ ਦਾਮੋਦਰ ਨਾਮ ਦੇ ਇਕ ਨਿਕੇ ਜਹੇ ਬਚੇ ਨੂੰ ਗੋਦੀ ਪਾ ਲਿਆ।

ਇਹ ੧੮੫੭ ਦਾ ਸਮਾ ਸੀ ਉਸ ਵੇਲੇ ਹਿੰਦੋਸਤਾਨ ਦਾ ਲਾਟ ਡਟ ਹੈਜ਼ੀ ਸੀ ਜੋਹੜਾ ਹਿੰਦੋਸਤਾਨ ਦੇ ਨਕਸ਼ੇ ਤੇ ਲਾਲ ਰੰਗ ਭਰੀ ਜਾ ਰਿਹਾ ਸੀ–ਵਿਧਵਾ ਹੋਣ ਪਿਛੋਂ ਰਾਣੀ ਨੇ ਪ੍ਰਮੇਸ਼ਰ ਦੀ ਭਗਤੀ ਵਲ ਬਹੁਤ ਧਿਆਨ ਦਿਤਾ ਤੇ ਧਾਰਮਕ ਗਰੀਬਾਂ ਨੂੰ ਬਹੁਤ ਵਾਂਡਿਆ।

ਇਸ ਨੇ ਪ੍ਰਣ ਕੀਤਾ ਸੀ ਕਿ ਮੇਰੇ ਜੀਉਂਦੇ ਜੀ ਅੰਗ੍ਰੇਜ਼ ਦਾ ਝੰਡਾ ਝਾਂਸੀ ਤੇ ਨਹੀਂ ਝੁਲ ਸਕਦਾ ਇਸ ਨੇ ਆਪਣੇ ਛੋਟੇ ਜਹੇ ਬਚੇ ਨੂੰ ਝੋਲੀ ਵਿਚ ਬੰਨਕੇ, ਘੋੜੇ ਤੇ ਚੜਕੇ ਤਿੰਨ ਜੰਗ ਕੀਤੇ ਇਸ ਨੇ ਇਹ ਵੀ ਪ੍ਰਣ ਲਿਆ ਹੋਇਆ ਸੀ ਕਿ ਕਿਸੇ ਪ੍ਰਾਏ ਪੁਰਸ਼ ਦਾ ਹਥ ਇਸ ਸ੍ਰੀਰ ਨੂੰ ਨਹੀਂ ਲਗਣ ਦਿਆਂਗੀ ਕਿਲੇ ਨੂੰ ਸਰ ਹੁੰਦਾ ਨ ਵੇਖ ਫਰੰਗੀਆਂ ਨੇ ਕਿਲੇ ਨੂੰ ਅੱਗ ਲਾ ਦਿਤੀ ਰਾਣੀ ਨੇ ਬਾਰੂਦ ਵਾਲਾ ਕਮਰਾ ਆਪ ਫੂਕਕੇ ਓਥੋਂ ਬਾਹਰ ਹੋ ਗਈ ਬਾਹਰ ਨਿਕਲਕੇ ਹੋਰ ਕਈ ਬਾਈ ਇਸ ਨੇ ਦੁਸ਼ਮਨਾਂ ਦਾ ਮੁਕਾਬਲਾ ਕੀਤਾ।

ਆਖਰ ਰਾਣੀ ਗਵਾਲੀਅਰ ਪਹੁੰਚੀ ਉਥੇ ਵੀ ਡਟਕੇ ਲੜਾਈ ਹੋਈ--ਓਥੇ ਰਾਣੀ ਨੇ ਦੁਸ਼ਮਨਾਂ ਨੂੰ ਬਹੁਤ ਕਰਾਰੇ ਹਥ ਵਿਖਾਏ ਏਥੇ ਆਪਣੀ ਫਤਹਿ ਨ ਹੁੰਦੀ ਵਖਕੇ ਏਥੋਂ ਰਾਣੀ ਭੱਜ ਉਠੀ ਤੇ ਕਿਸ ਹੋਰ ਥਾਂ ਜੰਗ ਮੈਦਾਨ ਬਨਾਣ ਲਈ ਸੋਚਿਆ, ਰਾਣੀ ਪਿਛੇ ਦੋ ਅੰਗ੍ਰੇਜ਼ ਸਿਪਾਹੀ ਦੌੜ ਪਏ ਰਾਹ ਵਿਚ ਇਕ ਨਾਲਾ ਸੀ-ਰਾਣੀ ਦਾ ਘੋੜਾ ਇਸ ਨੂੰ ਪਾਰ ਨ ਕਰ ਸਕਿਆ ਓਥੇ ਰਾਣੀ ਬੇ-ਬਸ ਹੋ ਗਈ ਦੋਵਾਂ ਅੰਗ੍ਰੇਜ਼ਾਂ ਨਾਲ ਲੜਾਈ ਹੋਣ

ਲਗ ਪਈ ਇਕ ਨੇ ਪਿਛੇ ਹੋਕੇ ਰਾਣੀ ਤੇ ਵਾਰ ਕਰ ਦਿਤਾ ਰਾਣੀ ਦੇ ਅੰਗ ਅੰਗ ਚੋਂ ਲਹੂ ਦੀਆਂ ਧਾਰਾਂ ਵਗ ਰਹੀਆਂ ਸਨ ਹਾਲਤ ਇਸ ਵਿਚ ਵੀ ਰਾਣੀ ਨੇ ਦੋਹਾਂ ਅੰਗਰੇਜ਼ਾਂ ਨੂੰ ਪਾਰ ਬੁਲਾ ਦਿਤਾ ਤੇ ਆਪ ਠੰਢੀ ਹੋਕੇ ਪ੍ਰਾਣ ਤਿਆਗ ਦਿਤ ਲਖਸ਼ਮੀ ਬਾਈ ਨੇ ਆਪਦੇ ਦੋਹਾਂ ਨਿਯਮਾ ਦੀ ਪਾਲਣਾਂ ਕੀਤੀ ਤੇ ਭਾਰਤ ਦੀ ਨਾਰੀ ਲਈ ਪਥ ਪ੍ਰਦਰਸ਼ਕ ਬਣ ਗਈ।

## ਆਜ਼ਾਦ ਹਿੰਦ ਫੌਜ ਦੀ ਹੀਰੋ ਲਖਸ਼ਮੀ ਬਾਈ

ਇਸ ਲਖਸ਼ਮੀ ਬਾਈ ਦਾ ਜਨਮ ਮਦਰਾਸ ਦੇ ਮਸ਼ਹੂਰ ਬਰਿਸਟਰ ਮਿਸਟਰ ਨਾਥਨ ਤੇ ਮਾਤਾ ਰਮੋ ਨਾਥਨ ਦੇ ਘਰ ਹੋਇਆ।

ਬਚਪਨ ਵਿਚ ਹੀ ਲਖਸ਼ਮੀ ਦੇ ਸਿਰ ਤੋਂ ਪਿਓ ਦਾ ਸਾਇਆ ਉਠ ਗਿਆ ਬਹੁਤ ਵਡਾ ਅਮੀਰ ਘਰ ਹੋਣ ਕਰਕੇ ਇਸ ਦੀ ਪੜ੍ਹਾਈ ਵਲ ਬਹੁਤ ਧਿਆਨ ਦਿਤਾ ਗਿਆ ਕੋਈ ਅਜੇਹਾ ਦਿਨ ਨਹੀਂ ਸੀ ਹੁੰਦਾ ਜਦੋਂ ਇਨਾਂ ਦੇ ਘਰ ਚੋਟੀ ਦੇ ਵਿਦਵਾਨ ਕਵੀ ਲਿਖਾਰੀ ਫਿਲਾਸਫਰ ਸਿਆਸਤਦਾਨ ਆਰਟਿਸਟ ਤੇ ਐਂਜੀਨਅਰ ਪ੍ਰਾਹੁਣੇ ਨਹੀਂ ਸੀ ਹੁੰਦੇ।

ਲਖਸ਼ਮੀ ਮੁਢ ਤੋਂ ਹੀ ਇਨਕਲਾਬੀ ਰੁਚੀਆਂ ਦੀ ਮਾਲਕ ਸੀ। ਇਨਾਂ ਰੁਚੀਆਂ ਨੇ ਹੌਲੀ ਹੌਲੀ ਅੰਗਰੇਜ਼ ਦੇ ਖਿਲਾਫ ਨਫਰਤ ਪੈਦਾ ਕਰ ਦਿਤੀ ਲੋੜ ਸੀ ਕਿਸੇ ਆਗੂ ਦੀ ਸੋ ਉਹ ਮਿਲ ਗਏ ਸੁਭਾਸ਼ ਚੰਦਰ ਬੋਸ-

ਲਖਸ਼ਮੀ ਨੂੰ ਸਿੰਘਾ ਪੁਰ ਜਾਣਾ ਪੈ ਗਿਆ ਉਥੋਂ ਦੀ ਮਨ ਮੋਹਨੀ ਸੁੰਦਰਤਾ ਵੇਖਕੇ ਇਸ ਨੇ ਉਥੇ ਹੀ ਡੇਰਾ ਲਾ ਲਿਆ ਤੇ ਉਥੇ ਹੀ ਵਿਆਹ ਕਰ ਲਿਆ।

ਅਚਾਨਕ ਚੰਦ ਸਿੰਘਾ ਪੁਰ ਤੇ ਹਮਲਾ ਹੋ ਗਿਆ। ਦੁਨੀਆਂ ਹਿਲ ਖਲੋਤੀ ਲੋਕੀ ਘਰ ਖਾਲੀ ਕਰਕੇ ਭਜ ਦੌੜ ਕਰ ਰਹੇ ਸਨ ਏਥੇ ਇਕ ਵਰਕਾ ਇਸ ਨੇ ਕਮਾਲ ਦਾ ਲਿਖਿਆ ਹੈ ਅਖੀਰ ਕਈ ਕਿਤੇ ਤੇ ਕੋਈ ਕਿਤੇ ਚਲਾ ਗਿਆ।

ਅਜ਼ਾਦ ਹਿੰਦ ਫੌਜ ਦੀ ਸੋ ਸੁਣਕੇ ਲਖਸ਼ਮੀ ਤੇ ਉਸਦਾ ਪਤੀ ਉਸ ਵਿਚ ਸ਼ਾਮਲ ਹੋ ਗਈ। ਏਥੇ ਇਕ ਰਜਮੇਂਟ ਰਾਣੀ ਝਾਂਸੀ ਬਟਾਲੀਅਨ ਦੇ ਨਾਮ ਹੇਠ ਤਿਆਰ ਕਰਕੇ ਉਸਦੀ ਇਨਚਾਰਜ ਲਛਮੀ ਨੂੰ ਬਣਾ ਦਿਤਾ ਗਿਆ ਇਸ ਵਿਚ ਤਿੰਨ ਹਜ਼ਾਰ ਨਾਰੀਆਂ ਭਰਤੀ ਕੀਤੀਆਂ ਗਈਆਂ।

ਇਨਾਂ ਨੂੰ ਨਰਸਾਂ ਦਾ ਕੰਮ ਦਿਤਾ ਗਿਆ ਪਰ ਲਛਮੀ ਨੇ ਚਿਠੀ ਰਾਹੀਂ ਸੁਭਾਸ਼ ਬਾਬੂ ਨੂੰ ਲਿਖਿਆ ਕਿ ਅਸੀਂ ਜੰਗ ਦੀ ਮੁਹਰਲੀ ਸਫ ਵਿਚ ਲੜਾਂਗੀਆਂ।

ਇਸ ਜੀਵਨ ਵਿਚ ਜੇਹੜਾ ਸਭ ਤੋਂ ਵਧ ਸਿਫਤ ਵਾਲੀ ਗਲ ਸੀ ਉਹ ਸੀ ਰੋਜ਼ਾਨਾ ਡਾਇਰੀ ਲਿਖਣੀ, ਇਸਦੀਆਂ ਲਿਖਤਾਂ ਨੇ ਭਾਰਤ ਨੂੰ ਬਹੁਤ ਸੁੰਦਰ ਇਤਹਾਸ ਦਿਤਾ ਹੈ।

ਅਖੀਰ ਜੰਗ ਦਾ ਪਾਸਾ ਪਲਟਿਆ ਅੰਗਰੇਜ਼ ਫੌਜ ਕਾਬਜ਼ ਹੋਣ ਲਗ ਪਿਆ ਤਾਂ ਬਾਈ ਇਕ ਗਰੀਬ ਪਿੰਡ ਵਿਚ ਪਨਾਹ ਲਈ ਉਥੋਂ ਗ੍ਰਿਫਤਾਰ ਕਰਕੇ ਲਖਸ਼ਮੀ ਨੂੰ ਰੰਗੂਨ ਭੇਜ ਕੇ ਨਜ਼ਰ ਬੰਦ ਕਰ ਦਿਤਾ ਅੰਗਰੇਜ਼ ਕਿਹਾ ਜੇ ਲੈਕਚਰ ਕਰਨਾ ਛਡਦੇਵੇਂ ਤਾਂ ਰਿਹਾਈ ਹੋ ਸਕਦੀ ਹੈ-ਇਸ ਨੇ ਇਨਕਾਰ ਕਰ ਦਿਤਾ ਪਰ ਆਖਰ ਰਿਹਾਈ ਦਾ ਹੁਕਮ ਹੋ ਗਿਆ।

ਪੰਜ ਨਵੰਬਰ ੧੯੪੫ ਨੂੰ ਦਿਲੀ ਵਾਲੇ ਕਿਲੇ ਵਿਚ ਅਜ਼ਾਦ ਹਿੰਦ ਫੌਜ ਦਾ ਮੁਕਦਮਾ ਸ਼ੁਰੂ ਹੋਇਆ ਬਾਈ ਨੇ ਉਸ ਦਿਨ ਰੰਗੂਨ ਵਿਚ ਇਕ ਬੜਾ ਵੱਡਾ ਮੁਜ਼ਾਹਰਾ ਕੀਤਾ। ਜਿਸ ਕਾਰਨ ਰੰਗੂਨ ਤੋਂ ਜਲਾਵਤਨ ਭਜ ਦਿਤਾ ਜਿਥੋਂ ਓਹ ਮਾਰਚ ੧੯੪੬ ਦੇ ਪਹਿਲੇ ਹਫਤੇ ਭਾਰਤ ਆ ਗਈ।

ਜੀਜਾ ਬਾਈ ਸ਼ਿਵਾਜੀ ਦੀ ਮਾਂ ਜਿਸ ਨੇ ਸ਼ਿਵਾਜੀ ਨੂੰ ਬਹੁਤ ਉਚਾ ਮਨੁਖ ਬਣਾ ਦਿਤਾ-"ਕਿਰਨ ਪ੍ਰਿਥਵੀ ਰਾਜ ਦੀ ਧਰਮ ਪਤਨੀ ਜਿਸ ਨੇ ਉਸ ਵਲ ਬੁਰੀ ਨਿਗਾਹ ਨਾਲ ਵੇਖਣ ਵਾਲੇ ਮਨੁਖ ਨੂੰ ਲੱਤ ਮਾਰ ਕੇ ਮੀਨਾ ਬਜ਼ਾਰ ਵਿਚ ਸੁਟ ਦਿਤਾ ਸੀ-ਮਹਾਂਰਾਣੀ ਦੁਰਗਾ ਬਾਈ ਜਿਸ ਨੇ ਰਾਣਾਂ ਪ੍ਰਤਾਪ ਦੀ ਮੌਤ ਪਿਛੋਂ ਅਜ਼ਾਦੀ ਦਾ ਝੰਡਾ ਫੜ ਕ ਅਕਬਰ ਦੀਆਂ ਫੌਜਾਂ ਨਾਲ ਆਪ ਲੜਾਈ ਕੀਤੀ "ਮੀਰਾਂ ਬਾਈ ਜਿਸ ਨੇ ਭਗਤੀ ਦੇ ਗੀਤ ਗਾਕੇ ਭਾਰਤ ਦੀਆਂ ਦੇਵੀਆਂ ਨੂੰ ਪ੍ਰਭੂ ਭਗਤੀ ਦੀ ਲਗਨ ਲਾਈ ਰੂਪ ਕੁਮਾਰੀ ਜਿਸ ਨੇ ਇਕ ਪਖੰਡੀ ਸਾਧੂ ਜੋ ਇਸ ਵਲ ਬੁਰੀ ਨਿਗਾਹ ਕਰਕੇ ਆਇਆ ਸੀ ਤੇ ਇਸਦੀ ਇਜ਼ਤ ਨੂੰ ਹਥ ਪਾਉਣ ਸੀ ਵੇਖਕੇ ਭਜਕੇ ਅੰਦਰ ਵੜ ਗਈ ਤੇ ਕੁੰਡਾ ਮਾਰ ਲਿਆ ਸਾਧੂ ਨੇ ਮੂੰਹ ਲਾਕੇ ਜਦੋ ਅੰਦਰ ਸਿਰ ਕੀਤਾ ਇਸ ਸ਼ੀਹਣੀ ਨੇ ਟੋਕੇ ਨਾਲ ਇਸਦਾ ਸਿਰ ਧੌਣ ਨਾਲੋਂ ਵਖ ਕਰ ਦਿਤਾ ਇਸ ਨਾਰੀ ਦਾ ਪਿੰਡ ਆਗਰੇ ਦੇ ਨਾਲ ਹੈ।

ਪੂਰਨ ਕੌਰ ਨਾਮਧਾਰੀ ਦੇਵੀ, ਮਾਤਾ ਰਾਜ ਕੌਰ ਦੀ ਪੁਤਰੀ ਜਿਸ ਨੇ ਸਖੂ ਪੁਰ ਦੇ ੧੯੪੭ ਵਿਚ ਜਦੋ ਮਿਲਟਰੀ ਅਤੇ ਮੁਸਲਮਾਨਾਂ ਨੇ ਹਮਲਾ ਕਰ ਦਿਤਾ ਅਪਣੀ ਭਾਣਜੀ ਸੰਤ ਕੌਰ ਨੂੰ ਤਲਵਾਰ ਦੇ ਘਾਟ ਉਤਾਰ ਦਿਤਾ ਆਪ ਆਪਣੇ ਪਤੀ ਹਥੋਂ ਕਤਲ ਹੋ ਗਈ ਕਿਉਂਕਿ ਉਸ ਵੇਲੇ ਮੁਸਲਮਾਨ ਗੁੰਡੇ ਜਵਾਨ ਇਸਤ੍ਰੀਆਂ ਨੂੰ ਭੇਡਾਂ ਵਾਂਗ ਹਿਕ ਰਹੇ ਸਨ--ਇਸ ਤੀਵੀ ਨੇ ਮੁਸਲਮਾਨਾਂ ਦੇ ਹਥਾਂ ਵਿਚ ਜਾਣ ਨਾਲ ਮੌਤ ਨੂੰ ਤਰਜੀਹ ਦਿਤੀ। ਮਾਤਾ ਭਾਗੋ ਜਿਸ ਨੇ ਮਾਝੇ ਦੀ ਲਾਜ ਰਖ ਵਿਖਾਈ ਜਦੋਂ ਮਾਝੇ ਦੇ ਗੁਰੂ ਗੋਬਿੰਦ ਸਿੰਘ ਨੂੰ ਬੇਦਾਵਾ ਦੇਕੇ ਆ ਗਏ ਸਨ— ਇਸ ਸ਼ੇਰਨੀ ਨੇ ਆਪ ਅਗਵਾਈ ਕੀਤੀ ਤੇ ਸਿਖ ਪੰਥ ਵਿਚ ਨਾਮਵਰ ਸਾਬਤ ਹੋਈ।

**ਚੰਦੂ ਦੀ ਨੂੰਹ**—ਜਿਸ ਨੇ ਆਪਣੇ ਸਹੁਰੇ ਦੇ ਅਨਿਆਏ ਨੂੰ ਨ ਸਹਾਰ ਕੇ ਰਾਤ ਆਪਣੇ ਗਹਿਣੇ ਪਹਿਰੇਦਾਰ ਨੂੰ ਵਢੀ ਦੇਕੇ ਆਪਣੇ ਗੁਰੂ ਦੇ ਦਰਸ਼ਨ ਕੀਤੇ—ਜਿਥੇ ਲੋਕੀ ਚੰਦੂ ਦਾ ਨਾਮ ਸੁਣਕੇ ਨਫਰਤ ਕਰਦੇ ਹਨ ਓਥੇ ਇਸ ਦੇਵੀ ਨੂੰ ਬਦੋ ਬਦੀ ਪ੍ਰਨਾਮ ਕਰਣ ਲਈ ਮਜਬੂਰ ਹੋ ਜਾਂਦੇ ਹਨ।

ਧੰਨ ਹੈ ਭਾਰਤ ਦੇਸ਼ ਤੇ ਧੰਨ ਹਨ ਏਥੋਂ ਦੀਆਂ ਨਾਰੀਆਂ।

[ਮੰਗਲ ਸਿੰਘ ਲ ਇਲਪੁਰੀ

ਜੇ ਕਿਸ ਪੁਛਨਾਂ ਮਾਤਾ ਜੀ! ਤੁਹਾਡਾ ਗੁਰਦਆਰਾ ਕਹੜਾ ਹੈ। ਹਰੀ ਮੰਦਰ ਕੇਹੜਾ ਹੈ। ਅਖਣਾਂ ਜੇ ਸ੍ਰੀ ਗਰੰਥ ਸਾਹਿਬ ਨੂੰ ਮਥਾ ਟੇਕਣਾਂ ਹੈ। ਤਾਂ ਉਪਰ ਚੁਬਾਰੇ ਵਿਚ ਹੈ,ਓਥ ਮਥਾ ਟਕੋ ਤੇ ਜੇ ਸਾਡਾ ਗੁਰ-ਦੁਆਰਾ ਵੇਖਣਾਂ ਹੈ ਤਾਂ ਮੇਰੇ ਨਾਲ ਚਲੋ ਨਵੇਂ ਪਾਂਧੀਆਂ ਨੂੰ ਲੋਹ ਕੋਲ ਲੈ ਜਣਾਂ, ਆਪ ਮਥਾ ਟੇਕ ਕੇ ਆਖਣਾਂ "ਇਹ ਸਾਡਾ ਹਰੀ ਮੰਦਰ ਹੈ-ਗੁਰਦੁਆਰਾ ਤੇ ਤੀਰਥ ਹੈ। ਏਹ ਉਹ ਲੋਹ ਹੈ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਹਥੀ ਲਾਈ ਹੋਈ ਹੈ ਮਾਤਾ ਜੀ ਬਹੁਤ ਤਰ-ਜੀਹ ਦੇਂਦ ਮਾਤਾ-ਜੀ ਆਖਦੇ ਹੁੰਦੇ ਸਨ ਜਿਨਾਂ ਚਿਰ ਵਡੇ ਮੇਲਿਆਂ ਵਿਚ ਇਹ ਲੋਹ ਨ ਤਪੇ ਮੇਰੇ ਮੰਨ ਨੂੰ ਸੰਤੋਖ ਨਹੀਂ ਆਉਂਦਾ ਸਤਿਗੁਰਾਂ ਦਾ ਹੁਕਮ ਹੈ ਇਸ ਲੋਹ ਤੇ ਪਕੇ ਲੰਗਰ ਵਿਚ ਕਦੀ ਤੋਟ ਨਹੀਂ ਆਵੇਗੀ-ਯਾਦ ਰਹੇ ਕਿ ਇਸ ਲੋਹ ਦ ਲੋਹ ਵਿਚ ਕੀ ਸ਼ਕਤੀ ਸਤਿਗੁਰਾਂ ਭਰੀ ਹੈ ਅਜ ਤਕ ਨ ਸੜੀ ਹੈ ਤੇ ਨ ਜੰਗਾਲ ਲੱਗਾ ਹੈ ਇਸ ਲੋਹ ਦੇ ਆਲੇ ਦੁਆਲੇ ਅਨੇਕਾਂ ਵਾਰੀ ਹੋਰ ਲੋਹਾ ਲਵਾਇਆ ਗਿਆ ਹੈ ਓਹ ਸੜ ਜਾਂਦਾ ਹੈ ਪਰ ਉਹ ਹਿਸਾ ਅਜੇ ਓਸੇ ਤਰ੍ਹਾਂ ਕੈਮ ਹੈ।

ਗੁਰੂ ਕੇ ਨਿੰਦਕਾਂ ਨੂੰ ਪਤਾ ਹੁੰਦਿਆਂ ਵੀ ਪਦਾਰਥ ਛਕਾਂਦੇ-ਆਖਦੇ ਬੀਰਾ ਇਨਾਂਦਾ ਕਿਵੇਂ ਭਲਾ ਹਊਗਾ-"ਸਾਧ ਸੰਗ ਨਿੰਦਕ ਵੀ ਤਰੈ।

ਸੇਠ ਪਰੀਤਮ ਸਿੰਘ ਜੀ ਨੇ ਮੈਨੂੰ ਦਸਿਆ ਕਿ ਸਾਨੂੰ ਮਾਤਾ ਜੀ ਕਹਿਣਾ ਸਿਖਾਂ ਦੀ ਨਿਰਾਦਰੀ ਨ ਕਰਿਆ ਕਰੋ ਜੇਹੜੇ ਸੇਵਕ ਸਿਖਾਂ ਦੀ ਨਿਰਾਦਰੀ ਕਰਦੇ ਹਨ ਓਹ ਸਿਖ ਨਹੀਂ ਵਿਭਚਾਲ ਹਨ ਜੇ ਇਕ ਸੇਠ ਖੰਡ ਵਰ-ਤਾਓਗੇ ਤਾਂ ਦਸ ਸੇਰ ਆਵੇਗੀ ਇਹ ਨ ਸਮਝੋ ਕਿ ਸਤਿਗੁਰਾਂ ਦਾ ਪਦਾਰਥ ਐਵੇਂ ਜਾਂਦਾ ਹੈ ਜਿਨਾਂ ਸੰਕੋਚ ਨਾਲ ਪਦਾਰਥ ਵੰਡਾਂਗੇ ਉਨਾਂ ਗੁਰੂ ਘਰ ਨੂੰ ਘਾਟਾ ਪਵੇਗਾ ਸਠ ਜੀ ਨੇ ਕਿਹਾ ਉਫ! ਸਾਥੋਂ ਮਾਤਾ ਜੀ ਦਾ ਹੁਕਮ ਨਹੀਂ ਮੰਨਿਆ ਗਿਆ। ਓਹਨਾਂ ਦੀ ਕਦਰ ਸਾਥੋਂ ਨਹੀਂ ਹੋ ਸਕੀ ਜੇ ਅਸੀਂ ਓਹਨਾਂ ਦਾ ਪੂਰਾ ਬਚਨ ਮੰਨਕੇ ਪਦਾਰਥ ਵੰਡਦੇ ਤਾਂ ਪਤਾ ਨਹੀਂ ਸਾਨੂੰ ਹੋਰ ਕਿਨੇ ਕੁ ਸੁਖ ਪ੍ਰਾਪਤ ਹੁੰਦੇ।

ਹਰਨਾਮ ਸਿੰਘ ਜੀ ਕੂੰਡੇ ਨੇ ਬਚਣ ਸੁਣਾ ਇਆ ਕਿ ਜੈ ਸਿੰਘ ਭੈਣੀ ਸਾਹਿਬ ਇਕ ਸਿਖ ਨੇ ਮੇਰੇ ਪਾਸੋਂ ਦਸ ਰੁਪੈ ਮੰਗੇ ਮੇਰੇ ਪਾਸ ਨਹੀਂ ਸਨ, ਮੈਂ ਮਾਤਾ ਜੀ ਪਾਸੋਂ ਮੰਗੇ ਓਸ ਵੇਲੇ ਮਾਤਾ ਜੀ ਨੇ ਮੇਰੇ ਸਾਹਮਣੇ ਦੋਵੇਂ ਬੋਝੇ ਖਾਲੀ ਕਰਕੇ ਭਗ ਸਿੰਘ ਨੂੰ ਕਿਸੇ ਲੋੜ ਵਾਸਤੇ ਦੇ ਦਿਤੇ ਆਪ ਕੁੜਤਾ ਲਾਹਕੇ ਅਸ਼ਨਾਨ ਕਰਕੇ ਪ੍ਰਸ਼ਾਦਾ ਛਕਣ ਲਗ ਪਏ ਜੈ ਸਿੰਘ ਦਾ ਹੋਰ ਕਿਤੇ ਹਥ ਨ ਅੜਿਆ ਓਹ ਫੇਰ ਮੇਰੇ ਪਾਸ ਆਕੇ ਰੋਣ ਲਗ ਪਿਆ ਕਿ ਐਸ ਵੇਲੇ ਦਸਾਂ ਰੁਪੈਅ ਦੀ ਬਹੁਤ ਹੀ ਜਾਦਾ ਲੋੜ ਹੈ ਮੈਂ ਪ੍ਰਸ਼ਾਦਾ ਛਕਦੇ ਮਾਤਾ ਜੀ ਨੂੰ ਕਿਹਾ ਮਾਤਾ ਜੀ! ਭਾਵੇਂ ਕਿਤੋਂ ਪੈਦਾ ਕਰੋ ੧੦) ਰੁਪੈ ਜਰੂਰ ਦਓ ਪ੍ਰਸ਼ਾਦ ਛਕਕੇ ਮਾਤਾ ਜੀ ਨੇ ਓਸੇ ਕੁੜਤੇ ਦੇ ਖੀਸਿਆਂ ਵਿਚੋਂ ਦਸ ਰੁਪੈ ਦ ਦਿਤੇ ਤੇ ਕਿਹਾ ਜਾਓ ਕੰਮ ਸਾਰੋ।

ਇਕ ਵਾਰੀ ਮੁਕਤਸਰ ਸਤਿਗੁਰਾਂ ਨੂੰ ਇਕ ਘੋੜਾ ਖਰੀਦਣ ਵਾਸਤੇ ਕੁਝ ਰੁਪੈਆਂ ਦੀ ਲੋੜ ਪਈ ਮਾਤਾ ਜੀ ਨੂੰ ਪੁਛਿਆ ਕੁਝ ਰੁਪੈ ਹਨ ਤਾਂ ਮਾਤਾ ਜੀ ਕਿਹਾ ਕੋਈ ਘਾਟਾ

ਹੈ ਅਸਲ ਵਿਚ ਮਾਤਾ ਜੀ ਪਾਸ ਓਦੋਂ ਰਪੈ ਨਹੀ ਸਨ ਓਸੇ ਵੇਲੇ ਇਕ ਲੰਗੋਟੀ ਵਾਲਾ ਸਾਂਈ ਲੋਕ ਆਇਆ ਇਕ ਟਾਕੀ ਦੀ ਛੋਟੀ ਜਹੀ ਪੁੜੀ ਮਾਤਾ ਜੀ ਦੇ ਹਥ ਫੜਾਕੇ ਤੁਰਦਾ ਹੋਇਆ, ਜਾਕੇ ਗਿਣੇ ਤਾਂ ਓਨੇ ਰਪੈ ਦੀਆਂ ਮੁਹਰਾਂ ਸਨ ਜਿਨੇ ਦਾ ਘੋੜਾ ਖ੍ਰੀਦਿਆ ਸੀ ਓਹ ਸਾਈ ਲੋਕ ਪਤਾ ਨਹੀ ਕਿਥੇ ਚਲਾ ਗਿਆ।

ਸਰਸੇ ਦੇ ਇਲਾਕੇ ਵਿਚ ਸੰਗਤਾਂ ਦੇ ਲਿਆਉਣ ਦਾ ਸੇਹਰਾ ਵੀ ਮਾਤਾ ਜੀ ਸਿਰ ਹੈ ਆਪ ਸਦਾ ਏਸ [illegible] ਕ ਵਿਚ ਹੀ ਰਹੇ ਕਿ ਭਾਣ ਸਮੇ ਸੰਗਤਾਂ ਨੂੰ ਬੀਕਾਨੇਰ ਵਲ ਹੀ ਲੈ ਜਾਂਦੀਆਂ ਹੈ ਮਾਤਾ ਜੀ ਦੇ ਕੌਤਕ ਬਅੰਤ ਹਨ ਜਿਨ੍ਹਾਂ ਵਿਚੋਂ ਵਨਗੀ ਮਾਤ੍ਰ ਹੀ ਪੇਸ਼ ਹਨ ਮਾਤਾ ਜੀ ਦਾ ਅਸਲ ਜੀਵਨ ਤਾਂ ਕੋਈ ਵਿਦ-ਵਾਨ ਸਜਨ ਹੀ ਪਾਠਕਾਂ ਦੀ ਭਟ ਕਰਗਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਹਿਗੁਰੂ ਕਿਰਪਾ ਕਰਨ।

ਮੰਗਲ ਸਿੰਘ ਲਾਇਕ ਪੁਰੀ

## ਮਾਸ ਖਾਣ ਵਿਰੁਧ ਇਕ ਯੋਰਪੀਅਨ ਇਸਤਰੀ ਦੇ ਵਿਚਾਰ

ਹਾਲੈਂਡ](ਯੂਰਪ ਦੇ ਇਕ ਦੇਸ) ਦੀ ਇਕ ਇਸਤ੍ਰੀ ਸ੍ਰੀ ਮਤੀ ਸਟ ਫਨਿਸ ਸਿਪਕੈਨਸ-ਵਾਨ ਆਂਡਲ ਆਪਣੇ ਇਕ ਲੇਖ ਵਿਚ ਜੋ ਉਹਨਾਂ ਨੇ ਦੁਨੀਆਂ ਦੇ ਧਰਮਾਂ ਦੀ ਛੇਵੀਂ ਕਾਂਗਰਸ ਦੇ ਸਮੇਂ ਲਿਖਕੇ ਭੇਜਿਆ ਹੈ ਪੰਨਾ ੧੨੭ ਤੇ ਆਪਣੇ ਖਿਆਲ ਇਨਸਾਨ ਦੇ ਅਸਲੀ ਵੈਸ਼ਨੋ ਮਤ ਬਾਬਤ ਇਸਤਰਾਂ ਪਰ-ਗਟ ਕੀਤੇ ਹਨ।

'ਮੈਨੂੰ ਪੂਰਾ ਯਕੀਨ ਹੈ ਕਿ ਹਰ ਪੈਗੰਬਰ ਅਵਤਾਰ ਜਾਂ ਮਹਾਂ ਪੁਰਸ਼ਾਂ ਦਾ ਅਹਾਰ ਵੈਸ਼ਨੋ ਸੀ ਅਤੇ ਹਜਰਤ ਮਸੀਹ ਵੀ ਮਾਸ ਨਾ ਖਾਣ ਵਾਲਿਆਂ ਵਿਚੋਂ ਸਨ, ਪਰੰਤੂ ਮਾਸ ਅਹਾਰੀ ਲੋਕ ਜਿਨ੍ਹਾਂ ਨੇ ਅੰਜੀਲ ਦਾ ਤਰਜਮਾ ਕੀਤਾ ਹੈ 'ਖੁਰਾਕ' ਦੇ ਸ਼ਬਦਾਂ ਅਰਥ 'ਮਾਸ, ਕਰ ਦਿਤਾ। ਪੁਰਾਤਨ ਸਮੇਂ ਵਿਚ ਹਰ ਧਰਮਾਤਮਾਂ ਦੀ ਖੁਰਾਕ ਰੋਟੀ ਅਤੇ ਫਲਾਂ ਦਾ ਰਸ, 'ਦੁਧ, ਸ਼ੈਹਦ ਆਦ ਸੀ ਅਤੇ ਜਿਨਾਂ ਮਹਾਂ ਪੁਰਸ਼ਾਂ ਨਾਲ ਹਜ਼ਰਤ ਮਸੀਹ ਦਾ ਪਿਆਰ ਸੀ ਓਹ ਸਭ ਪਕੇ ਵੈਸ਼ਨੋ ਸਨ। ਤੁਸੀਂ ਏਹਨਾਂ ਮਹਾਂ ਪੁਰਸ਼ਾਂ ਦੀ ਬਾਬਤ 'ਫਲੈਵਯ ਜੋਜ਼ਾਫਸ ਪੁਰਾਣੀ ਪੁਸਤਕ ਵਿਚੋਂ ਵੇਖ ਸਕਦੇ ਹੋ। ਮੇਰਾ ਕੈਹਣ ਤੋਂ ਏਹ ਭਾਵ ਹੈ ਕਿ ਏਹਨਾਂ ਅਦਲੀਆਂ ਬਦਲੀਆਂ ਨੇ ਨਵੇਂ ਬਣੇ ਈਸਾਈਮਤਾਂ ਨੂੰ ਪਸ਼ੂ ਭਖਸ਼ਕ ਬਣਾਂ ਦਿਤਾ—ਏਸ ਤਰਾਂ ਪ੍ਰਕਾਸ਼ ਦੀ ਥਾਂ ਹਰ ਜਗਾ ਹਨੇਰਾ ਛਾ ਗਿਆ ਹੈ।

"ਲਹੂ ਇਕ ਬੜੀ ਅਦਭੁਤ ਸ਼ਕਤੀ ਹੈ ਏਸ ਲਈ ਏਸ ਨੂੰ ਅਕਾਰਥ ਵਹਾਣਾਂ ਯਾ ਖਾਣਾਂ ਯੋਗ ਨਹੀਂ। ਅੰਜੀਲ ਦੇ ਪੁਰਾਣੇ ਐਹਦਨਾਮੇ ਦੀ ਪੈਹਲੀ ਕਤਾਬੀ ਵਚ ਰੱਬ ਨੇ ਬਦੇ ਨੂੰ ਆਪ ਪੁਕਾਰਕੇ ਆਖਯਾ ਹੈ ਕਿ ਖੂਨ ਨਾ ਵਰਤਯਾ ਜਾਵੇ! ਜਾਨਵਰ ਭੀ ਜੋ ਮਾਸ ਖਾਂਦੇ ਹਨ। ਆਪਣੇ ਜੀਵਨ ਦੇ ਹਰੇਕ ਪਹਲੂ ਵਿਚ ਵਿਚਰਦੇ ਹਨ। ਜਦੋਂ ਸਾਡੇ ਵਿਚਾਰ ਪਵਿਤਰ ਤੇ ਸ਼ੁਧ ਹੋ ਰਏ ਤਾਂ ਧਰਤੀ ਤੇ ਐਸਾ ਸਵਰਗ ਉੱਤਰ ਆਵੇਗਾ

ਜਿਥੇ ਸ਼ੇਰ ਤੇ ਬਕਰੀ ਇਕਠੇ ਮਿਤਰਾਂ ਵਾਂਗ ਗੁਜਰ ਕਰਨਗੇ।

ਅਗੇ ਚਲਕੇ ਏਸ ਦੇਵੀ ਨੇ ਪੰਨਾ ੧੩੦ ਤੇ ਪਵਿਤ੍ਰ ਅਹਾਰ ਦੇ ਸਿਰ ਲੇਖ ਹਠਾਂ ਇਵੇਂ ਲਿਖਯਾ ਹੈ।

ਜਦੋਂ ਅਸੀਂ ਆਪਣੇ ਸਰੀਰ ਨੂੰ ਜੋ ਰਬ ਦਾ ਮੰਦਰ ਹੈ ਸਾਫ ਤੇ ਸੁਚਾ ਰਖਣਾ ਚਾਹੁੰਦੇ ਹਾਂ ਤਾਂ ਸਾਡੀ ਖੁਰਾਕ ਵੀ ਐਸੀ ਪਵਿਤ੍ਰ ਹੋਣੀ ਚਾਹੀਦੀ ਹੈ ਜੋ ਸੁਖ ਅਤੇ ਪ੍ਰੀਤਾ ਪੂਰਬਕ ਹੋਵੇ। ਸਾਰੇ ਸੰਸਾਰ ਨੂੰ ਵੈਸ਼ਨੋ ਮਤ ਧਾਰਨ ਕਰਨਾ ਚਾਹੀਦਾ ਹੈ ਕਿਯੋਂਕਿ ਕੀਹ ਪਸ਼ੂ ਤੇ ਕੀਹ ਪੁਰਸ਼ ਸਭ ਦੀਆਂ ਦੇਹਾਂ ਪਵਿਤ੍ਰ ਹਨ। ਸਾਨੂੰ ਏਹਨਾਂ ਨੂੰ ਕਿਸੇ ਸੂਰਤ ਵੀ ਮਾਰਨਾ ਨਹੀਂ ਚਾਹੀਦਾ। ਅਤੇ ਖੂਨ ਭੀ ਇਕ ਪਵਿਤਰ ਵਸਤੂ ਹੈ ਜੋ ਸਾਡੇ ਸਰੀਰ ਵਿਚ ਇਕ ਵਡਾ-ਅਦਭੁਤ ਰਸ ਹੈ। ਇਕ ਚੰਗੇ ਵਿਚਾਰ ਵਾਨ ਬਣਨ ਦੇ ਵਾਸਤੇ ਸਾਡਾ ਸਰੀਰ ਹਰ ਪ੍ਰਕਾਰ ਮੁਕੰਮਲ ਹੋਣਾਂ ਚਾਹੀਦਾ ਹੈ। ਕੀਹ ਏਹ ਰਬੀ ਰਾਗ ਦੇ ਉਚਾਰਨ ਕਰਨ ਲਈ ਰਬੀ ਰੂਹ ਦਾ ਇਕ ਅਦਭੁਤ ਸਾਜ ਨਹੀ ? ਜਦੋਂ ਸਾਨੂੰ ਕੀ ਪਸ਼ੂ ਤੇ ਕੀਹ ਪੁਰਸ਼ ਸਭ ਦੇ ਸੁੰਦਰ ਸਰੀਰਾਂ ਦੇ ਸਾਜ ਦਾ ਗਿਆਨ ਹੋ ਗਿਆ ਤਾਂ ਫੇਰ ਏਸ ਸਾਜ ਨੂੰ ਕਦੀ ਨਹੀਂ ਤੋੜਾਂਗੇ। ਸਮਾਂ ਆਵੇਗਾ ਜਦੋਂ ਇਨਸਾਨ ਦੀ ਆਤਮਾਂ ਏਨੀ ਉਚੀ ਤੇ ਸੁਚੀ ਹੋ ਜਾਵੇਗੀ ਕੇ ਏਸ ਧਰਤੀ ਉਤੇ ਬੁਰਾਈ ਵਾਲੀਆਂ ਚੀਜਾਂ ਰੈਹ ਹੀ ਨਹੀਂ ਸਕਣਗੀਆਂ ਤਾਂ ਓਸ ਵੇਲੇ ਮਾਸ ਅਹਾਰੀ ਪਸ਼ੂ ਭੀ ਏਸ ਧਰਤੀ ਉਤੇ ਨਹੀਂ ਦਿਸਣਗੇ। ਅਨੁਵਾਦਕ:-

ਸ੍ਰ. ਤੇਜਾ ਸਿੰਘ ਜੀ ਐਮ.ਐਲ.ਸੀ. ਸਰਸਾ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ ਦਵਾਬੇ ਦਾ ਦੌਰਾ

੧੯ ਮਈ ੧੯੫੬ ਨੂੰ ਦਾਤਾਰ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਤੋਂ ਫਲੌਰ ਪੁਜੇ, ਆਉਣ ਤੋਂ ਪਹਿਲਾ ਸੰਗਤਾਂ ਭਾਰੀ ਗਿਣਤੀ ਵਿਚ ਹਜ਼ੂਰ ਦੇ ਚਰਨਾ ਦੀ ਛੋਹ ਪ੍ਰਾਪਤ ਕਰਨ ਲਈ ਉਤ ਵਲੀਆਂ ਹੋਈਆਂ ਬੈਠੀਆਂ ਸਨ ਸਤਿਗੁਰੂ ਜੀ ਸਵੇਰ ਸਾਰ ਹੀ ਪਹੁੰਚ ਗਏ ਤੇ ਸੰਤ ਜਗਤ ਸਿੰਘ ਅਫਰੀਕਾ ਨਿਵਾਸੀ ਦੇ ਘਰ ਚਰਨ ਪਾਕੇ ਸਾਰੀਆਂ ਸੰਗਤਾਂ ਦੇ ਮਨਾਂ ਨੂੰ ਦਰਸ਼ਨ ਦੀ ਦਾਤ ਦੇਕੇ ਨਿਹਾਲ ਕੀਤਾ। ਚੀਮਾ ਪਿੰਡ ਬਾਨਾ ਨੂਰ ਮਹਿਲ ਦਾ ਸ੍ਰ: ਰਤਨ ਸਿੰਘ ਬੜੇ ਚਿਰ ਤੋਂ ਤਾਂਘ ਲਾਈ ਬੈਠਾ ਸੀ ਕੇ ਮਹਾਰਾਜ ਭੀਲਨੀ ਵਾਂਗ ਜੂਠੇ ਬੇਰ ਕਬੂਲ ਕਰਨ। ਪ੍ਰੇਮ ਦੀਆਂ ਤਾਰਾਂ ਪਾਪਾਕੇ ਹਜ਼ੂਰ ਨੂੰ ਮਜਬੂਰ ਕਰ ਲਿਆ ਤੇ ਧਕੋ ਧਕੀ ਸੰਤ ਗੁਰਦੇਵ ਸਿੰਘ ਜੀ ਤੋਂ ਕਾਰ ਦਾ ਮੂੰਹ ਫਲੌਰ ਤੋਂ ਚੀਮੇ ਪਿੰਡ ਵਲ ਹੋਗਿਆ ਮਿੰਟ ਸਕਿੰਟਾਂ ਵਿਚ ਕਾਰ ਵਿਚ ਬੈਠਾ ਗੁਰੂ ਨਾਨਕ ਰੂਪ ਚੀਮੇ ਪਿੰਡ ਪੁਜਾ ਬਸ ਫੇਰ ਕੀ ਸੀ ਪਿੰਡ ਦੀ ਜੂਹ ਵਿਚ ਕੋਈ ਨਵੋਂ ਖੜਾ ਆਗਿਆ ਬਨਾ ਸਪਤ ਵਿਚ ਮਸਤੀ ਜਹੀ ਛਾ ਗਈ ਚੀਮਾਂ ਨਿਵਾਸੀ ਲਕਾਂ ਦੀ ਤਾਂ ਰੂਹਾਂ ਹੀ ਖਿੜੀਆਂ ਹੋਈਆਂ ਸਨ ਦਰਸ਼ਨ ਕਰ ਕਰ ਕਿਤੇ ਰਜਦੇ ਨਹੀ ਸਨ। ਜਿਸਤ੍ਰਾਂ ਕਾਨ ਬੰਸਰੀ ਵਜਾਕੇ ਸੰਗਤਾਂ ਨੂੰ ਮਸਤ ਕਰ ਦੇਂਦੇ ਸਨ ਇਸਤ੍ਰਾਂ ਹਜ਼ੂਰ ਦਰਸ਼ਨ ਦੇਕੇ ਹੀ ਲੋਕਾਂ ਨੂੰ ਦੀਵਾਨੇ ਬਨਾ ਦਿਤਾ। ਮਸਤੀ ਦੇ ਵਾਤਾ ਵਰਨ ਵਿਚ ਹਜ਼ੂਰ ਉਥੋ ਤੁਰ ਪਏ ਜਿਨਾਂ ਚਿਰ ਕਾਰ ਦਿਸਦੀ ਰਹੀ ਸੰਗਤਾਂ ਚਕੋਰ ਵਾਂਗ ਧੌਣਾ ਕਾਟ

ਵਲ ਹੀ ਲਾਈ ਖੜੀਆਂ ਰਹੀਆਂ ਝਟ ਹੀ ਬੀਰ ਪਿੰਡ ਆਗਿਆ ਉਥੇ ਸੰਤ ਅਵਤਾਰ ਸਿੰਘ ਅਫਰੀਕਾ ਨਿਵਾਸੀ ਘਰੋ ਬਾਹਰ ਰਸਤੇ ਵਿਚ ਉਡੀਕਾਂ ਕਰ ਰਹੇ ਸਨ। ਜਦ ਚਾਤ੍ਰਕ ਨੂੰ ਦਰਸ਼ਨ ਰੂਪੀ ਬੂੰਦ ਮਿਲੀ ਤਾ ਗਦ ਗਦ ਹੋ ਉਠਿਆ ਸੰਤ ਅਵਤਾਰ ਸਿੰਘ ਦੇ ਉਦਮ ਦੁਆਰਾ ਸਾਰੇ ਪਿੰਡ ਦੀ ਸੰਗਤ ਨੂੰ ਦਰਸਨ ਦੇਕੇ ਨਿਹਾਲ ਕੀਤਾ। ਲੰਗਰ ਕਰਨ ਲਈ ਸ: ਊਧਮ ਸਿੰਘ ਹੋਰਾਂ ਪਹਿਲਾਂ ਹੀ ਅਰਜ ਕੀਤੀ ਹੋਈ ਸੀ ਉਧਰੋਂ ਸਮਾਂ ਵੀ ੧੨ ਦੇ ਕਰੀਬ ਹੋਣ ਲਗਾ ਤਾਂ ਹਜ਼ੂਰ ਬੀਰ ਪਿੰਡੋ ਸਿਧੇ ਸ਼ੰਕ੍ਰ ਪੁਜੇ ਸਾਰਾ ਦਿਨ ਮੇਲਾ ਬੇਅੰਤ ਰਿਹਾ। ਸ਼ਾਮ ਨੂੰ ਪੰਡਿਤ ਗੁਪਾਲ ਸਿੰਘ ਹੋਰਾਂ ਦੀਵਾਨ ਲਾਇਆ, ਪੰਡਤ ਜੀ ਦੇ ਪਹਿਲੇ ਦੀਵਾਨਾਂ ਤੋਂ ਪ੍ਰਭਾਵਤ ਹੋਈਆਂ ਸੰਗਤਾਂ ਇਸ ਤ੍ਰਾਂ ਇਕਠੀਆਂ ਹੋਣ ਲਗੀਆਂ ਜਿਵੇ ਪ੍ਰਵਾਨੇ ਸ਼ਮਾਂ ਉਤੇ : ਨਾਮਧਾਰੀ ਇਤਹਾਸ ਉਤੇ ਕਾਫੀ ਤੋਂ ਜ਼ਿਆਦਾ ਚਾਨਣ ਪਾਣ ਦਾ ਸਿਟਾ ਇਹ ਹੋਇਆ ਕੇ ਕਈ ਸਜਨਾਂ ਭਜਨ ਪੁਛਿਆ ਤੇ ਮਾਸ਼ ਸ਼ਰਾਬ ਛਡਿਆ। ਸੂਬਾ ਦਸੌਂਧਾ ਸਿੰਘ ਜੀ ਹੋਰਾਂ ਵੀ ਬੜਾ ਰਸ ਦਾਇਕ ਕੀਰਤਨ ਕੀਤਾ। ਸਵੇਰੇ ੨੦ ਮਈ ਨੂੰ ਅੰਮ੍ਰਤ ਵੇਲੇ ਸੰਤ ਪ੍ਰੀਤਮ ਸਿੰਘ ਜੀ ਹੁਰਾਂ ਆਪਣੇ ਲਹਾਰਾਂ ਤੇ ਪਧਾਣੇ ਵਾਲਿਆਂ ਸਾਥੀਆਂ ਸਮੇਤ ਆਸਾ ਜੀ ਦੀ ਵਾਰ ਦਾ ਕੀਰਤਨ ਪ੍ਰਾਰੰਭ ਕੀਤਾ ਸੰਤ ਪ੍ਰੀਤਮ ਸਿੰਘ ਜੀ ਦੀ ਮਿਠੀ ਸਵਰ ਨੇ ਸੁਤੇ ਪਏ ਲੋਕਾਂ ਨੂੰ ਟੁੰਬਣਾ ਸ਼ੁਰੂ ਕਰ ਦਿਤਾ ਲੋਕ ਅਪ ਮੁਹਾਰੇ ਕੀਰਤਨ ਦੇ ਰਸੀਏ ਤੇ ਕੁਝ ਹਜ਼ੂਰ ਦੇ ਦਰਸ਼ਨਾਂ ਦ ਅਭਿਲਾਖੀ ਭੌਰੇ ਕੀਰਤਨ ਰੂਪ ਫੁਲਾਂ ਦੀ ਸੁਗੰਧ ਹਾਸਲ ਕਰਨ ਲਈ ਧੜਾ ਧੜ ਇਕਠੇ ਹੋਣੇ ਸ਼ੁਰੂ ਹੋ ਗਏ। ਉਸ ਵੇਲੇ ਦਾ ਨਜ਼ਾਰਾ ਇਸਤ੍ਰਾਂ ਭਾਸਦਾ ਸੀ ਜਿਵੇਂ ਇੰਦਰਾ ਪੁਰੀ ਵਿਚ ਦੇਵਤਿਆਂ ਦੀ ਇਕਤ੍ਰਤਾ ਹੋਈ ਹੋਵੇ। ਕੀਰਤਨ ਦੀ ਸਮਾਪਤੀ ਹੋਈ ਸੰਗਤਾਂ ਦਾ ਜੀਅ ਅਜੇ ਵੀ ਇਹੋ ਹੀ ਕਰਦਾ ਸੀ ਕਿ ਕੀਰਤਨ ਹੋਰ ਸੁਣੀਏ। ਕੀਰਤਨ ਦੀ ਸਮਾਪਤੀ ਉਪ੍ਰੰਤ ਹਜ਼ੂਰ ਜਾਲੰਧਰ ਭੂਰੇ ਖਾਂ ਦੀ ਵਸਤੀ ਪਹੁੰਚੇ। ਏਥੇ ਬਾਬਾ ਮਖਣ ਸਿੰਘ ਜੀ ਨੇ ਸਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਭੋਗ ਪਵਾਣਾ ਸੀ ਉਸ ਦੀ ਕਾਮਨਾ ਪੂਰੀ ਕਰਨ ਲਈ ਹਜ਼ੂਰ ਨੇ ਉਥੇ ਹੀ ਲੰਗਰ ਕੀਤਾ, ਸਾਧਰਨ ਭੋਗ ਪਿਆ। ਇਸ ਤੋਂ ਉਪ੍ਰੰਤ ਹਜ਼ੂਰ ਸੰਗਤਾਂ ਨੂੰ ਤਾਰਦੇ ਮੰਡੀ ਨੂੰ ਚਲੇ ਗਏ।

## ਹਦੀਆ ਬਾਦ ਵਿਚ ਅਖੰਡ ਪਾਠ

ਹਦੀਆਬਾਦ ਇਕ ਸਹਿਜ ਧਾਰੀ ਸਿੰਘ ਇੰਗਲੈਂਡ ਰੀਟਰਨ ਨੇ ਆਪਣ ਗ੍ਰਹ ਵਿਖ ਸੰਤ ਪ੍ਰੀਤਮ ਸਿੰਘ ਤੇ ਸੂਬਾ ਦਸੌਂਧਾ ਸਿੰਘ ਨੂੰ ਸਦਕੇ ਅਖੰਡ ਪਾਠ ਪੂਰੀ ਵਿਧੀ ਅਨੁਸਾਰ ਅਰੰਭ ਕਰਵ ਕੇ ਭੋਗ ਪਵਾਇਆ। ਆਸਾ ਜੀ ਦੀ ਵਾਰ ਦਾ ਸੰਤ ਪ੍ਰੀਤਮ ਸਿੰਘ ਜੀ ਨੇ ਕੀਰਤਨ ਕੀਤਾ ਕੋਈ ਪੰਜੀਆਂ ਸ੍ਰੀਆਂ ਭਜਨ ਪੁਛਿਆ ਤੇ ਮਾਸ ਸ਼ਰਾਬ ਛਡਿਆ ੨੧) ਰੁਪੈ ਸਤਿਜੁਗ ਦੀ ਭੇਟਾ ਅਰਪਣ ਕੀਤ।

ਦਾਸ ਅਜੀਤ ਸਿੰਘ ਚੀਮਾਂ

**ਭੁਲ ਦੀ ਸੋਧ**—ਪਿਛਲੇ ਪਰਚੇ ਦੇ ਟਾਈਟਲ ਉਤੇ ਕਿਸੇ ਸਜਨ ਵਲੋਂ ਹੇਠ ਲਿਖੇ ਸ਼ਬਦ ਲਿਖੇ ਗਏ ਹਨ ਜਿਸ ਨਾਲ ਗਾਡੀ ਸੰਮਤੀ ਨਹੀਂ ਪਰ ਦਰਿਆ ਪਾਰ ਕਰਕੇ ਵੀ ਜੇ ਕੋਈ ਆਦਮੀ ਉਸ ਬੇੜੀ ਨੂੰ ਸਿਰ ਤੇ ਚੁਕੀ ਫਿਰੇ ਤਾਂ ਲੋਕ ਉਸ ਨੂੰ ਜੋਕਰ ਹੀ ਸਮਝਣਗੇ।

# ਪੰਥਕ ਡਾਕ

## ਸ੍ਰੀ ਜੀਵਨ ਨਗਰ

੨੪ ਵੈਸਾਖ ੨੦੧੩ ਨੂੰ ਨਾਮਧਾਰੀ ਕਾਲਨੀ ਦਾ ਇਕਠ ਸ੍ਰੀ ਜੀਵਨ ਨਗਰ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ ਜਿਸ ਦਾ ਸ਼ਾਮ ਦਾ ਦੀਵਾਨ ਵੇਖਣ ਯੋਗ ਸੀ। ਇਸ ਵਿਚ ਪੰਡਤ ਗੁਪਾਲ ਸਿੰਘ ਜੀ ਨੇ ਗੁਰ ਸਿਖ ਤੇ ਗੁਰੂ ਬਾਰਤ ਬੜੀ ਸੁੰਦਰ ਵਯਾਖਯਾ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਮੁਖਾਤਿ ਹੁੰਦਿਆਂ ਫੁਰਮਾਇਆ ਅਜ ਅਸੀਂ ਹਰ ਚੀਜ਼ ਨੂੰ ਗਲਤ ਵਟਿਆਂ ਨਾਲ ਤੋਲਦੇ ਹਾਂ। ਸਾਡਾ ਇਤਹਾਦ ਅਤੇ ਇਤਫਾਕ ਬਿਖਰ ਰਿਹਾ ਹੈ ਸਾਨੂੰ ਕਾਇਮ ਕੀਤੀਆਂ ਮਰਯਾਦਾਵਾਂ ਉਤੇ ਸਥਿਰ ਰਹਿਣਾ ਚਾਹੀਦਾ ਹੈ। ਪ੍ਰਚਿਤਨਾਂ ਵਿਚ ਅਕੇ ਆਚਰਨ ਤੋਂ ਡਿਗਣਾਂ ਅਛਾ ਨਹੀਂ ਸਾਨੂੰ ਵਿਵਹਾਰਕ ਤੌਰ ਤੇ ਵੋਟਾਂ ਮੌਟਾਂ ਵੇਲੇ ਵੀ ਬਹੁਤ ਧਿਆਨ ਤੋਂ ਕੰਮ ਲੈਣਾਂ ਚਾਹੀਦਾ ਹੈ।

ਪੰਜਾਬ ਦੋ ਹਿਸਿਆਂ ਵਿਚ ਵੰਡਿਆ ਜਾ ਰਿਹਾ ਹੈ। ਹੋ ਸਕਦਾ ਹੈ ਨਾਮਧਾਰੀਆਂ ਨੂੰ ਪਾੜਨ ਲਈ ਸਰਕਾਰ ਸਾਨੂੰ ਵੀ ਦੋਹ ਥਾਈ ਵੰਡ ਦੇਵੇ।

ਸਾਨੂੰ ਜ਼ਰੂਰੀ ਤੌਰ ਤੇ ਇਕ ਪਾਸੇ ਰਹਿਣਾਂ ਚਾਹੀਦਾ ਹੈ ਤਾਕਿ ਸਾਡੀ ਵੋਟ ਤੇ ਸਭਯਤਾ ਵੰਡੀ ਨਾ ਜਾ ਸਕੇ, ਚਾਹੇ ਸਾਨੂੰ ਕਿਸੇ ਵੀ ਜ਼ੋਨ ਵਿਚ ਕਿਉਂ ਨਾਂ ਪਾਇਆ ਜਾਵੇ।

ਸਕੂਲ ਅਜ ਨਾਸਤਕਤਾ ਦਾ ਬੋਲ ਬਾਲਾ ਹਨ। ਅਜਿਹੇ ਸਕੂਲਾਂ ਵਿਚ, ਜਿਥੇ ਧਰਮ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ, ਸਾਡੇ ਬਚੇ ਪੜ੍ਹਕੇ ਜ਼ਰੂਰ ਨਾਸਤਕ ਬਣਨਗੇ। ਮੇਰਾ ਵਿਚਾਰ ਹੈ ਕਿ ਪ੍ਰੇਮਤੀ ਸਿਖਿਆ ਸਾਨੂੰ ਅਪਣੇ ਸਕੂਲ ਬਣਾਕੇ ਦੇਣੀ ਚਾਹੀਦੀ ਹੈ। ਪਿੰਡ ਵਾਲੇ ਜ਼ਮੀਨ ਦਾ ਮੌਂਵਾਂ ਹਿਸਾ ਸਕੂਲ ਨੂੰ ਦੇਣ ਜਿਸ ਦੀ ਆਮਦਨ ਨਾਲ ਮਾਸਟਰਾਂ ਦੀ ਤਨਖਾਹ ਦਿਤੀ ਜਾ ਸਕੇ ਕੋਰਸ ਸਕੂਲਾਂ ਵਿਚ ਸਾਡੇ ਆਪਣੇ ਹੋਣ।

ਸੂ: ਰਵੇਲ ਸਿੰਘ ਜੀ ਨੇ ਤਰਮੀਮ ਪੇਸ਼ ਕੀਤੀ ਕਿ ਕਿਤਾਬ ਅਸੀਂ ਆਪ ਦੀਆਂ ਮਨਜ਼ੂਰ ਕਰਵਾ ਲਈਏ ਤੇ ਸਕੂਲ ਸਰਕਾਰੀ ਹੀ ਰਹਿਣਾ ਮਾਸਟਰ ਨਾਮਧਾਰੀ ਅਸੀਂ ਮਨਜ਼ੂਰ ਕਰਵਾ ਲਵਾਂਗੇ। ਸਤੇ ਪਾਤਸ਼ਾਹ ਜੀ ਨੇ ਇਸ ਦੇ ਖਿਲਾਫ ਏਹ ਦਲੀਲ ਦੇਕੇ ਤਰਮੀਮ ਰੱਦ ਕਰ ਦਿਤੀ ਕਿ ਏਸ ਤਰਾਂ ਅਸੀਂ ਸਰਕਾਰ ਦੇ ਰਹਿਮ ਤੇ ਹੋ ਜਾਵਾਂਗੇ। ਤੇ ਓਹ ਜਦ ਚਾਹੁੰਣਗੇ ਸਾਡੀ ਸਕੀਮ ਫੇਲ ਕਰ ਦੇਣਗੇ।" ਸਾਨੂੰ ਆਤਮ ਨਿਰਭਰ ਹੋਣਾ ਚਾਹੀਦਾ ਹੈ।

[ਰਾਜਿੰਦਰ ਸਿੰਘ

## ਨਰੋਬੀ—

ਸੂ: ਲਾਲ ਸਿੰਘ ਜੀ ਵਣੀਆਂ ਵਾਲਿਆਂ ਵਲੋਂ ਹਲੇ ਉਤੇ ਸ੍ਰੀ ਅਖੰਡ ਪਾਠ ਦਾ ਭੋਗ ਪੁਵਾਇਆ ਤੇ ਕੀਤੇ ਦਾਨ ਵਿਚੋਂ ਸਤਿਗੁਰਾਂ ਦੀ ਚਰਨ ਭੇਟਾ ੨੫-੧੦ਸ਼ਲਿੰਗ ਸਤਿਜੁਗ

ਕਰਮ ਸਿੰਘ ਜੀ ਪੂੰਨੀਆਂ ਵਾਲੀ ਤਰਫ਼ ਗੁਰਾਂ ਦੀ ਚਰਨ ਭਟ ੧੫ ਸ਼ਲਿੰਗ ਸਤਿਜੁਗ ੫ ਸ਼ਲਿੰਗ

ਸੂ: ਲਖਮੀਰ ਸਿੰਘ ਜੀ ਨੇ ਵਰਨੀ ਤੇਲਿ: ਭੇਣੀ ਸਾਹਿਬ ੧੦ ਸ਼ਲਿੰਗ ੫ ਸਤਿਜੁਗ

ਸ੍ਰ: ਜਸਵੰਤ ਸਿੰਘ ਜੀ ਨਰੋਏ ਵਰਨੀ ਤੇ ਸਤਿਗੁਰਾਂ ਦੀ ਚਰਨ ਭੇਟਾ ੪੦ ਸ਼ਲਿੰਗ·

ਸੰਤ ਸੂਰਤ ਸਿੰਘ ਜੀ ਵਰਨੀ ਤੇ ਸਤਿ-ਗੁਰਾਂ ਦੀ ਚਰਨ ਭੇਟਾ ਭੈਣੀ ਸਾਹਿਬ ੮

ਸੰ: ਹਜਾਰਾ ਸਿੰਘ ਜੀ ਨੇ ਵਰਨੀ ਤੇ ਲੰਗਰ ਨੂੰ ੧੦ ਸ਼ਲਿੰਗ ਸਤਿਜੁਗ ਨੂੰ ੧੦

ਸ੍ਰ: ਹਰਨਾਮ ਸਿੰਘ (ਨੂਰਪੁਰ ਚੱਠੇ) ਵਾਲਿਆਂ ਦੀ ਸੁਪੱਤਰੀ ਬੀਬੀ ਸੁਰਿੰਦਰ ਕੌਰ ਦਾ ਸ਼ੁਭ ਅਨੰਦ ਕਾਰਜ, ਸ੍ਰ: ਬਾਵਾ ਸਿੰਘ ਜੀ ਦੇ ਸੁਪੱਤ੍ਰ ਸ੍ਰ: ਜੋਗਿੰਦਰ ਸਿੰਘ ਜੀ (ਮੁਹੱਦੀ ਪੁਰ) ਨਾਲ ੧੫ ਅਪਰੈਲ ੧੯੫੬ ਐਤਵਾਰ ਨੂੰ ਪੂਰਣ ਨਾਮਧਾਰੀ ਗੁਰਮਤਿ ਰੀਤੀ ਅਨੁਸਾਰ ਨੈਰੋਬੀ ਵਿਖੇ ਹੋਇਆ। ਸ੍ਰ: ਹਰਨਾਮ ਸਿੰਘ ਜੀ ਹੋਰਾਂ ਵਲੋਂ ਕੀਤੇ ਦਾਨ ਦਾ ਕੁਝਕ ਵੇਰਵਾ ਇਹੁ ਹੈ।

ਈ: ਅ: ਨਾਮਧਾਰੀ ਸੰਗਤ ਨੂੰ ੧੦੦ ਥਾਲੀ ੧੦੦, ਗਲਾਸ ਅਤੇ ੬ ਚੱਦਰਾਂ ਤੇ ਗਲੀਚਾ ਭੇਟ ਹੋਏ ਈ: ਅ: ਨ: ਸੰ: ਨੂੰ ਸ਼ਲਿੰਗ ੧੦੨

ਸਤਿਗੁਰਾਂ ਦੀ ਚਰਨ ਭੇਟਾ ,, ੫੨

ਸ੍ਰੀ ਭੈਣੀ ਸਾਹਿਬ ਦੀ ਭੇਟਾ ,, ੧੦

ਸਤਿਜੁਗ ਸ੍ਰੀ ਜੀਵਨ ਨਗਰ ,, ੧੦

ਨਾਮਧਾਰੀ ਇਸਤ੍ਰੀ ਸਤਿ ਸੰਗ ਸਭਾ ਨੈਰੋਬੀ ਸ਼ਲਿੰਗ ੧੦

ਸ੍ਰ: ਸੋਹਣ ਸਿੰਘ ਜੀ ਭਰਾਤਾ ਹਰਨਾਮ ਸਿੰਘ ਜੀ ਵਲੋਂ ਸਤਿਗੁਰਾਂ ਦੀ ਭੇਟਾ ਸ੍ਰੀ ਭੈਣੀ ਸਾਹਿਬ ਸ਼ਲਿੰਗ ੫੧

ਸ੍ਰੀ ਬਾਵਾ ਸਿੰਘ ਜੀ ਮੁਹੱਦੀ ਪੁਰ ਵਲੋਂ ਸਤਿ-ਗੁਰਾਂ ਦੀ ਭੇਟਾ ਸ੍ਰੀ ਭੈਣੀ ਸਾਹਿਬ ਸ਼ਲਿੰਗ ੨੫

ਸੰਤ ਹਜਾਰਾ ਸਿੰਘ ਜੀ ਚਚਰਾੜੀ ਜਿਲੰਧਰ ਹਾਲ ਨੈਰੋਬੀ ਵਾਲਿਆਂ ਵਲੋਂ ਆਪਣੇ ਨਿਜ ਦੇ ਪਲਾਟ ਵਿਚ ਪੋਤਰੀ ਦੇ ਜਨਮ ਦੀ ਖੁਸ਼ੀ ਵਿਚ ੨ ਵਰਨੀਆਂ ਮਾਇਆ ਅਰਦਾਸ ਕਰਾਈ, ਵੇਰਵਾ ਏਹੋ।

੧੦ ਸ਼ਲਿੰਗ ਸਤਿਜੁਗ ਸ੍ਰੀ ਜੀਵਨ ਨਗਰ ੧੦ ,, ਲੰਗਰ ,, ,, ,, ,, ,,

**ਨੈਰੋਬੀ**—ਰਾਮਗੜ੍ਹੀਆ ਹਾਲ ਵਿਖੇ ਹੋਲੇ ਦਾ ਪੁਰਬ ਬੜੀ ਧੂਮ ਧਾਮ ਨਾਲ ਮਨਾਇਆ ਮਾਰਚ ੧੯੫੬ ਨੂੰ ਸ੍ਰੀ ਅਖੰਡ ਪਾਠ ਰਖਿਆ ਗਿਆ ਜਿਸ ਦਾ ਭੋਗ ੨੭ ਮਾਰਚ ਮੰਗਲ ਵਾਰ ਨੂੰ ਪਿਆ ਇਸ ਸਮੇਂ ਬੜੇ ਵਡੇ ਗੁਣੀ ਗਿਆਨੀ ਤੇ ਕੀਰਤਨ ਲੈਕਚਰ ਤੇ ਕਥਾ ਦਰਬਾਰ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ ਹੇਠ ਲਿਖੇ ਮਹਾਨਭਾਵਾਂ ਨੇ ਆਪਣਾ ਕੀਮਤੀ ਸਮਾਂ ਦੇ ਕੇ ਕਿਰਤਾਰਥ ਕੀਤਾ।

ਸ਼ਬਦੀ ਜਥਾ ਨਾਮਧਾਰੀ, ਮੋਹਣ ਸਿੰਘ ਜੀ ਮੂਸਾ ਪੁਰੀ ਤਾਰਾ ਸਿੰਘ ਜੋਗਾ ਸਿੰਘ ਜੀ ਰਾਗੀ—ਉੱਧਮ ਸਿੰਘ ਪਿਆਰਾ ਜੀ ਰਾਗੀ ਬਾਬੂ ਮਿਹਰਬਾਨ ਸਿੰਘ ਜੀ ਤੇ ਸ੍ਰ: ਕੁਮਣ ਸਿੰਘ ਜੀ ਕੰਵਲ ਨੇ ਲੈਕਚਰ ਕੀਤੇ।

ਦਾਸ ਕੁਮਣ ਸਿੰਘ ਜੀ 'ਕਵਲ,

ਸਕੱਤ੍ਰ ਨਾਮਧਾਰੀ ਸੰਗਤ ਨੈਰੋਬੀ

**ਰਮੇਸ਼ ਨਗਰ ਦਿਲੀ**—ਬਾਬਾ ਮੁਕਤਾ ਜੀ ਰੋਜ਼ ਘਰ ਘਰ ਸਿੰਗ ਨਾਲ ਵਾਰਾ ਲਾਕੇ ਸੰਗਤਾਂ ਨੂੰ ਅਨੰਦਤ ਕਰ ਰਹੇ ਹਨ। ਸਚੇ ਪਾਤਸ਼ਾਹ ਬਾਬਾ ਜੀ ਦੇ ਸਿਰ ਤੇ ਹਥ ਰਖਣ ਤਾਕਿ ਕੀਰਤਨ ਦੀ ਵਰਖਾ ਕਰਦੇ ਰਹਿਣ।

ਹੇਠ ਲਿਖੀ ਮਾਇਆ ਸੰਤ ਕਰਤਾਰ ਸਿੰਘ ਤੇ ਸੰਤ ਮਨਸਾ ਸਿੰਘ ਗਰੰਥੀ ਰਾਹੀਂ ਪੁਜੀ।

੧) ਸੰਤ ਸਵਾ ਸਿੰਘ ਜੀ ਸ਼ਕੂਰ ਬਸਤੀ (ਵਰਨੀ)

੧।) ਸੰਤ ਪਿਆਰਾ ਸਿੰਘ ਜੀ ਰਮੇਸ਼ ਨਗਰ (ਵਰਨੀ)

੧।, ਸੰਤ ਸੁਵਰਨ ਸਿੰਘ ਜੀ ਤਿਹਾੜ ਦੇ ਘਰ ਵਰਨੀ ਹੋਈ। ਸਾਰੇ ਪ੍ਰਵਾਰ ਨੂੰ ਸੋਧੀ ਜੀ ਨੇ ਭਜਨ ਦੱਸਿਆ।

੧।) ਸੰਤ ਮਹਿੰਦਰ ਸਿੰਘ ਤਿਹਾੜ ਵਰਨੀ।

੬।) ਪਾਲਮ ਦੇ ਸੂ. ਬੂੜ ਸਿੰਘ ਜੀ ਮੇਜਰ ਨੇ ਆਪਣੇ ਘਰ ਵਰਨੀ ਕਰਵਾਈ ਰਮੇਸ਼ ਨਗਰ ਦੀ ਸੰਗਤ ਰਾਤ ਦੇ ੨ ਵਜ ਟਰੱਕ ਉਤੇ ਪਹੁੰਚਕੇ ਵਰਨੀ ਕੀਤੀ ਨਲ ਦੀਆਂ ਨਾਗਰਾਂ ਵੀ ਨਾਲ ਲੈ ਗਏ ੧।)ਲੰਗਰ ੫) ਸਤਿਜਗ।

੩।) ਬਾਬੂ ਕਿਰਪਾਲ ਸਿੰਘ ਜੀ ਦੇ ਘਰ ਸਾਧਾਰਨ ਭੋਗ ਸਮੇ ਵਾਰਾ ਲਗਾ ਲੰਗਰ ਗੁਰੂ ਕਾ ਵਰਤਿਆ ਵਰਨੀ ਹਈ ੨।) ਲੰ: ੧।) ਸਤਿਜੁਗ ਤੇ ੧) ਵਿਦਿਆਲਾ ਰਮੇਸ਼ ਨਗਰ ਨੂੰ ਭੇਟਾ।

੭।) ਬਾਬੂ ਦਲੀਪ ਸਿੰਘ ਜੀ ਦੇ ਘਰ ਅਖੰਡ ਪਾਠ ਦੇ ਭੋਗ ਸਮੇ ਵਾਰਾ ਲਗਾ, ਲੰਗਰ ਦੇ ਖੁਲੇ ਗਫੇ ਵਰਤੇ ੫। ਲੰਗਰ ੨॥) ਸਤਿਜੁਗ ਤੇ ੧।) ਵਿਦਆਲਾ ਰਮੇਸ਼ ਨਗਰ।

੩॥) ਸੰਤ ਗਿਆਨ ਸਿੰਘ ਜੀ ਨੇ ਅਪਣੇ ਸਪੁਤ੍ਰ ਮਹਿੰਦਰ ਸਿੰਘ ਦੇ ਵਿਆਹ ਦੀ ਖੁਸ਼ੀ ਵਿਚ ੨॥) ਲੰਗਰ ੧।) ਸਤਿਜੁਗ ੬) ਚੰਦਾ ਸੰਤ ਮਨਸਾ ਸਿੰਘ ੨।) ਗੁਪਤ ਦਾਨ।

-ਰਮੇਸ਼ ਨਗਰ ਵਾਲੇ ਸੰਤ ਸੁਲੱਖਣ ਸਿੰਘ ਜੀ ਦੀ ਮਾਤਾ ਜੀ ਚੜ੍ਹਾਈ ਕਰ ਗਏ ਸਾਧ ਸੰਗਤ ਨੇ ਬੜੀ ਭਾਰੀ ਗਿਣਤੀ ਵਿਚ ਦਰਸ਼ਨ ਦਿਤੇ ਤੇ ਦੀਵਾਨ ਲਾਕੇ ਅਰਥੀ ਦੇ ਨਾਲ ਗਏ। ਤੇ ਵਕਤ ਨੂੰ ਸੁਭਾਏ ਮਾਨ ਕੀਤਾ। ਸਚੇ ਪਾਤਸ਼ਾਹ ਮਾਤਾ ਜੀ ਨੂੰ ਚਰਨਾਂ ਵਿਚ ਨਿਵਾਸ ਬਖਸ਼ਣ।

੨੭।) ਹਥੀਂ ਸੰਤ ਮਨਸਾ ਸਿੰਘ

੭॥) ਸੰਤ ਕਰਤਾਰ ਸਿੰਘ ਜੀ ਸੋਧੀ ਵਲੋਂ ਪੁਜੇ ਧੰਨਵਾਦ।

-ਦਿਲੀ ਸਾਹਿਬ ਪੁਰਾ ਸੂ: ਸ਼ਿਵ ਸਿੰਘ ਜੀ ਨੇ ਘਰ ਵਾਰਾ ਲਵਾਕੇ ਸਾਰੇ ਪ੍ਰਵਾਰ ਨੇ ਭਜਨ ਪੁਛਿਆ।

ਪ੍ਰਾਰਥਕ-ਵੈਦ ਬਲਵੰਤ ਸਿੰਘ ਪ੍ਰੇਮ

ਅਯੁਰਵੇਦਕ ਫਾਰਮੇਸੀ ੧ ਸੀ ੧੦੦

--ਪੂਨਾ ਸੰਤ ਨਿਹਾਲ ਸਿੰਘ ਜੀ ਵਲੋਂ ਪੂਨੇ ਤੋਂ ੧੨।) ਪੁਜ ਜਿਸਦਾ ਵੇਰਵਾ ਹੇਠ ਲਿਖੇ ਅਨੁਸਾਰ ਲਿਖਦੇ ਹਨ।

੨।) ਵੈਦ ਮਨਸਾ ਸਿੰਘ ਜੀ ਲੰਗਰ

੨॥) ਸਾਧ ਸੰਗਤ ਲੰਗਰ

੨॥) ਸਤਿਜੁਗ

੫) ਸੰਤ ਦਰਸਨ ਸਿੰਘ ਜੀ ਜਲੰਧਰ ਵਾਲੇ ਭੁਜੰਗੀ ਦੀ ਖੁਸ਼ੀ ਵਿਚ

ਸੰਤਦਰਸ਼ਨਸਿੰਘਜੀ ਸਪਤਾਹਕਪਾਠ ਰਖਿਆ ਭੋਗ ਸਮੇਂ ਹੋਰ ਵੀ ਕਈ ਗੁਰਦੁਆਰਿਆਂ ਨੂੰ ਮਾਇਆ ਅਰਦਾਸ ਕਰ ਦੀ ਅਰਦਾਸਾ ੧੨ ਪਾਤਸ਼ਾਹੀਆ ਦਾ ਹੋਇਆ ਜੈ ਜੈਕਾਰ ਹੋਈ ਸ਼ਹੀਦਾਂ ਨੇ ਦਰਸ਼ਨ ਸਿੰਘ ਜੀ ਨੂੰ ਪ੍ਰੇਰਨਾ ਕੀਤੀ ਜਿਸ ਨਾਲ ਉਸਦਾ ਪਰੇਮ ਜਾਗਰਤ ਹੋ ਪਿਆ।

(ਪਤ੍ਰ ਪ੍ਰੇਰਕ)

**ਇਮਫਲ**-ਸੰਤ ਮੋਹਨ ਸਿੰਘ ਜੀ ਵਲੋਂ ੧੦੫) ਰੁਪੇ ਪੁਜੇ ਜਿਨਾ ਵਿਚੋਂ ਲੰਗਰ-ਵਰਨੀਆਂ ਤੇ ਕੁਝ ਸਤਿਜੁਗ ਨੂੰ ਸਹੈਤਾ ਜੀ ਵੇਰਵਾ ਇਸ ਪ੍ਰਕਾਰ ਹੈ।

੩੭॥) ਵਰਨੀਆਂ

# ਮਹਾਤਮਾਂ ਬੁਧ

ਏਹ ਸੰਸਾਰ ਬੰਧਨ ਹੈ। ਇਸ ਤੋਂ ਛੁਟਕਾਰਾ ਪਾਏ ਬਿਨਾਂ ਚੈਨ ਨਹੀਂ ਮਿਲ ਸਕਦਾ

ਜਿਸ ਧਰਮ ਵਿਚ ਸ਼ਰਾਬ ਪੀਤੀ ਜਾਂਦੀ ਹੈ ਜਾਨਵਰਾਂ ਦਾ ਕਤਲ ਕੀਤਾ ਜਾਂਦਾ ਹੈ। ਚੋਰੀ, ਗਲ ਕਰਕੇ ਮੁਕਰ ਜਾਨਾ, ਧੋਖੇ ਨਾਲ ਅਪਣਾਂ ਉਲੂ ਸਿਧਾ ਕਰਨਾ ਅਤੇ ਵਿਭਚਾਰ ਨੂੰ ਬੁਰਾ ਨਹੀਂ ਸਮਝਿਆ ਜਾਂਦਾ। ਅਜੇਹੇ ਧਰਮ ਵਿਚ ਰਹਿਣਾ ਅਪਣੀ ਜ਼ਿੰਦਗੀ ਬਰਬਾਦ ਕਰਨਾ ਹੈ। ਏਹੋ ਜਹੇ ਧਰਮ ਨੂੰ ਛੱਡ ਦੇਣਾ ਹੀ ਵਡਾ ਪੁੰਨ ਹੈ।

ਏਹ ਉਹ ਪਹਿਲਾ ਉਪਦੇਸ਼ ਹੈ ਜੇਹੜਾ ਬੁਧ ਨੇ ਸਭ ਤੋਂ ਪਹਿਲਾਂ ਅਪਣ ਚੇਲਿਆਂ ਨੂੰ ਸਾਰ ਨਾਥ ਦੇ ਅਸਥਾਨ ਤੇ ਉਪਦੇਸ਼ ਰੂਪ ਵਿਚ ਦਿਤਾ ਸੀ।

"ਬੁਧ" ਨੇ ਛਤ੍ਰੀ ਬੰਸ ਵਿਚ ਕਪਲ ਵਸਤੂ ਜੋ ਬਨਾਰਸ ਤੋਂ ੧੦੦ ਮੀਲ ਦੀ ਵਿਥ ਤੇ ਸੀ ਪਿਤਾ ਸ਼ੁਧੋਧਨ ਤੇ ਮਾਤਾ ਮਾਇਆ ਦੇ ਘਰ ਅਜ ਤੋਂ ਢਾਈ ਹਜਾਰ ਸਾਲ ਪਹਿਲਾਂ ਜਨਮ ਲਿਆ ਤੇ ਆਪਦਾ ਨਾਮ ਸਿਧਾਰਥ ਰਖਿਆ ਗਿਆ ਬੁਧ ਦੇ ਜਨਮ ਤੋਂ ਇਕ ਹਫਤਾ ਪਿਛੋਂ ਆਪ ਦੀ ਮਾਤਾ ਪ੍ਰਲੋਕ ਸਿਧਾਰ

---

੧੬) ਸੰਤ ਹਰਨਾਮ ਸਿੰਘ ਰਘਬੀਰ ਸਿੰਘ ਬੀਬੀ ਦੇ ਅਨੰਦ ਸਮੇਂ ਲੰਗਰ ੧੧) ਸਤਿਜੁਗ ੫)

੧੧) ਸ੍ਰ: ਕਰਤਾਰ ਸਿੰਘ ਜੀ ਬਰਮਾ ਵਾਲੇਬੀਬੀ ਦੇ ਅਨੰਦ ਸਮੇਂ ਲੰਗਰ।

੫) ਬੀਬੀ ਕੁਲਦੀਪ ਕੌਰ ਭੁਯੰਗੀ ਦੀ ਖੁਸ਼ੀ ਵਿਚ ਲੰਗਰ।

੫) ਮੋਹਨ ਸਿੰਘ ਜੀ ਲੰਗਰ।

੬)ਸੰਤ ਕਰਤਾਰ ਸਿੰਘ ਜੀ ਬਰਮਾਂ ਵਾਲੇ ਬੀਬੀ ਦੇ ਅਨੰਦ ਸਮੇਂ ਸਹੈਤਾ ਸਤਿਜੁਗ।

੬) ਦੋ ਸਜਨਾ ਲਈ ਸਹੈਤਾ ਜੇਹੜੇ ਅਧਾ ਚੰਦਾ ਦੇਕੇ ਸਾਲ ਭਰ ਲਈ ਗਾਹਕ ਬਣ ਸਕਣ।

੧੨) ਚੰਦਾ ਸਤਿਜੁਗ ਸੰਤ ਹਰਨਾਮ ਸਿੰਘ ਤੇ ਸੰਤ ਮੋਹਨ ਸਿੰਘ।

੧੧) ਸਹੈਤਾ ਸਤਿਜੁਗ ਸੰਤ ਇਕਬਾਲ ਸਿੰਘ ਜੀ।

੨੧) ਸੰਤ ਹਰਨਾਮ ਸਿੰਘ ਜੀ ਸਹੈਤ ਸਤਿਜੁਗ।

੨੧) ਮੋਹਨ ਸਿੰਘ ਸਹੈਤਾ ਸਤਿਜੁਗ।

ਇਹ ਮਾਇਆ ਸਾਧ ਸੰਗਤ ਨੇ ਵਰਨੀਆਂ ਕਰਕੇ ਮੇਲਾ ਕਰਕੇ ਪ੍ਰੇਮ ਸਹਿਤ ਭੇਜਾ ਏਥੇ ਸੰਤ ਗੁਰਮੁਖ ਸਿੰਘ ਜੀ ਕਕੜਾਂ ਵਾਲਿਆਂ ਨੇ ਕਥਾ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ ਤੇ ਨਾਮ ਬਾਣੀ ਦਾ ਪ੍ਰਵਾਹ ਚਲਾਇਆ। [ਪਤ੍ਰ ਪ੍ਰੇਰਕ

**ਧਾਰੀਵਾਲ**—ਸਰਦਾਰ ਸੋਹਨ ਸਿੰਘ ਜੀ ਦੀ ਬੀਬੀ ਜੀਤ ਕੌਰ ਦਾ ਸ਼ੁਭ ਅਨੰਦ ਸ੍ਰੀ ਜੀਵਨ ਨਗਰ ਸਤਿਗੁਰਾਂ ਦੀ ਹਜ਼ੂਰੀ ਵਿਚ ੨੭ ਵਿਸਾਖ ੨੦੧੩ ਨੂੰ, ਸ੍ਰ. ਗਿਆਨ ਸਿੰਘ ਰਮੇਸ਼ ਨਗਰ ਦੇ ਸਪੁਤ੍ਰ ਸ੍ਰ. ਮਹਿੰਦਰ ਸਿੰਘ ਨਾਲ ਹੋਇਆ ਇਸ ਖੁਸ਼ੀ ਵਿਚ ਸ. ਸੋਹਨ ਸਿੰਘ ਨੇ ਹੇਠ ਲਿਖੀ ਮਾਇਆ ਦਿਤੀ।

੨੧) ਲੰਗਰ ੫) ਸਤਿਜੁਗ।

ਗਈ ਬਾਦ ਵਿਚ ਬੁਧ ਦੀ ਪਰਵਸ਼ ਆਪਦੀ ਮਸੀ ਗੋਮਤੀ ਨੇ ਬੜੇ ਪ੍ਰੇਮ ਨਾਲ ਕੀਤੀ ਏਸ ਲਈ ਆਪ ਨੂੰ ਗੋਤਮ ਵੀ ਕਿਹਾ ਗਿਆ।

ਗੋਤਮ ਮਾਪਿਆਂ ਦਾ ਇਕੋ ਇਕ ਪੁਤ੍ਰ ਸੀ ੮ ਸਾਲ ਦੀ ਉਮਰ ਵਿਚ ਪਿਤਾ ਨੇ ਆਪਦੀ ਵਿਦਿਆ ਵਲ ਪੂਰਾ ਧਿਆਨ ਦਿਤਾ ਬੁਧੀ-ਵਾਨ ਹੋਣ ਕਰਕੇ ਛੇਤੀ ਹੀ ਵਿਦਿਆ ਵਾਨ ਹੋ ਗਿਆ। ਗੋਤਮ ਮੁਢ ਤੋਂ ਹੀ ਇਕਾਂਤ ਨੂੰ ਪਸੰਦ ਕਰਦਾ ਸੀ।

ਏਨਾਂ ਦਿਨਾਂ ਵਿਚ ਭਾਰਤ ਕਈ ਰਾਜਾਂ ਵਿਚ ਵੰਡਿਆ ਹੋਇਆ ਸੀ ਆਪਸੀ ਝਗੜੇ ਝਾੜੀ ਜੋਤਾਂ ਵਿਚ ਸਨ ਧਰਮ ਕਰਮ ਉਤੇ ਬ੍ਰਹਮਣਾਂ ਦਾ ਕਬਜ਼ਾ ਸੀ ਪਸ਼ੂਆਂ ਦੀ ਤੇ ਖਾਸ ਕਰਕੇ ਗਊਆਂ ਤਕ ਦੀ ਬਲੀ ਦੇਣਾ ਵੀ ਧਰਮ ਵਿਚ ਦਾਖਲ ਸੀ ਧਰਮ ਦੀ ਹਾਲਤ ਵਿਗੜੀ ਹੋਈ ਸੀ ਬਹਾਦਰੀ ਦਾ ਅੰਤ ਹੋ ਚੁਕਾ ਸੀ ਸ਼ਰਾਬ ਮਾਸ ਦਾ ਘਰ ਘਰ ਜ਼ੋਰ ਸੀ ਧੋਖਾ ਮਕਾਰੀ ਤੇ ਚਲਾਕੀ ਨਾਲ ਕੰਮ ਕਢਨ ਨੂੰ ਲੋਕੀ ਤਰਜੀਹ ਦੇਂਦੇ ਸਨ ਭਾਵ ਕੀ ਮੁਲਕ ਵਿਚ ਹਰਤ੍ਹਾਂ ਦੀਆਂ ਬੁਰਾਈਆਂ ਘਰ ਕਰ ਚੁਕੀਆਂ ਸਨ।

੧੬ ਸਾਲ ਦੀ ਉਮਰ ਵਿਚ ਰਾਜ ਕੁਮਾਰੀ ਗੋਪਾਂ (ਯਸ਼ੋਧਰਾਂ) ਨਾਲ ਗੋਤਮ ਦੀ ਸ਼ਾਦੀ ਹੋ ਗਈ ਤੇ ੨੧ ਸਾਲ ਦੀ ਉਮਰ ਵਿਚ ਇਕ ਲੜਕਾ ਹੋਇਆ ਜਿਸ ਦਾ ਨਾਮ ਰਾਹੁਲ ਰਖਿਆ।

ਇਕ ਦਿਨ ਅਧੀਂ ਰਾਤ ਸਮੇਂ ਬੁਧ ਨੇ ਅਪਣੇ ਘਰ ਘਾਟ-ਰਾਜ ਭਾਗ ਤੇ ਇਸਤ੍ਰੀ ਪੁਤਰ ਨੂੰ ਛਡ ਕੇ ਤਿਆਗ ਲੈ ਲਿਆ ਗੋਰਖ ਪੁਰ ਤੋਂ ੫੦ ਮੀਲ ਤੇ ਘੋੜਾ ਸਾਈਸ ਨੂੰ ਦੇਕੇ ਆਪਣੇ ਕੀਮਤੀ ਕਪੜੇ ਤੇ ਹੀਰੇ ਜਵਾਹਰਲੋ ਰਾਤ ਵੀ ਉਸਨੂੰ ਦੇ ਦਿਤੇ ਤੇ ਉਸਦੇ ਪੁਰਾਣੇ ਕਪੜੇ ਆਪ ਪਾਕੇ ਬਨ ਵਿਚ ਵਿਚਰਨ ਲੱਗ ਪਏ ਇਸ ਵੇਲੇ ਗੋਤਮ ਦੀ ਉਮਰ ੨੯ ਸਾਲ ਦੀ ਸੀ—ਰਾਜਗੜ੍ਹ ਪਹੁੰਚ ਕੇ ਇਕ ਪੰਡਤ ਜੀ ਪਾਸੋਂ ਸ਼ਾਸ਼ਤਰ ਵਿਦਿਆ ਪੜ੍ਹੀ ਜਦੋਂ ਪੜਨ ਨਾਲ ਵੀ ਸ਼ਾਨਤੀ ਨ ਮਿਲੀ ਤਾਂ ਇਕ ਸਨਿਆਸੀ ਦੇ ਚਲੇ ਬਨ ਗਏ ਇਕ ਸਾਲ ਏਥੇ ਰਹਿਕੇ ਈਸ਼ਵਰ ਉਪਾਸਨਾ ਦੀ ਵਿਧੀ ਸਿਖੀ ਪਰ ਮਨ ਨੂੰ ਸ਼ਾਨਤੀ ਫੇਰ ਵੀ ਨਾ ਹੋਈ ਆਖਰ ਹੋਰ ਕਈ ਧਰਮ ਕਰਮ ਵੀ ਕੀਤੇ ਪਰ ਸੰਤੋਖ ਨ ਹੋਇਆ ਫੇਰ ਗਇਆ ਕੋਲ ਇਕ ਪਿਪਲ ਦੇ ਬਿਰਛ ਹੇਠ ਇਕਲੇ ਬੈਠ ਕੇ ਕਾਫੀ ਸੋਚ ਵਿਚਾਰ ਕੀਤੀ ਏਥੇ ਸੱਤ ਦਿਨਾਂ ਪਿਛੋਂ ਆਪਨੂੰ ਕੁਝ ਚਾਨਨ ਦੀ ਪ੍ਰਾਪਤੀ ਹੋਈ ਤੇ ਬੋਧ ਹੋਇਆ ਏਸੇ ਕਾਰਨ ਇਨ੍ਹਾਂ ਨੇ ਆਪਣਾਂ ਨਾਮ ਬੁਧ ਰਖ ਲਿਆ।

ਜਦੋਂ ਆਪਨੇ ਸਮਝ ਲਿਆ ਕਿ ਗਿਆਨ ਦਾ ਰਾਹ ਖੁਲ੍ਹ ਗਿਆ ਹੈ ਤਾਂ ਦੂਜੇ ਲੋਕਾਂ ਨੂੰ ਪ੍ਰਚਾਰ ਕਰਨ ਲਈ ਕਮਰ ਕਸੇ ਕਰਲਏ ਪਹਿਲੇ ਤਾਂ ਇਹ ਸੋਚ ਪੈਦਾ ਹੋਈ ਕਿ ਮੇਰੀਆਂ ਗੱਲਾਂ ਨੂੰ ਕੋਣ ਸੁਣੇਗਾ ਪਰ ਜੇ ਮੈਂ ਪੁਰਸ਼ਾਰਥ ਨੂੰ ਆਪਣਾਂ ਨੇਮ ਬਣਾ ਲਵਾਂ ਤਾਂ ਜਰੂਰ ਮੇਰੀ ਸਿਖਿਆ ਲੋਕਾਂ ਤੇ ਅਸਰ ਕਰੇਗੀ ਬਸ ਮਿਟੀ ਦਾ ਪਿਆਲਾ ਹਥ ਵਿਚ ਫੜ ਕੇ ਸਾਰ ਨਾਥ ਆ ਗਏ ਤੇ ਆਪਣਾਂ ਪ੍ਰਚਾਰ ਅਰੰਭ ਕਰ ਦਿਤਾ।

ਉਸ ਸਮੇਂ ਦੇ ਬਰਹਮਕ ਲੋਕਾਂ ਦੇ ਖਿਲਾਫ ਬੁਧ ਨੇ ਲੋਕਾਂ ਨੂੰ ਭੜਕਾਇਆ ਲੋਕੀ ਦਬਾ ਦਬ ਆਪਦੇ ਚੇਲੇ ਬਨਣ ਲਗ 'ਸਭ ਤੋਂ

ਪਹਿਲੇ ਪੰਜ ਤੇ ਫੇਰ ੬੦ ਚੇਲੇ ਆਪਦੇ ਦਿਨਾਂ ਵਿਚ ਹੀ ਬਣ ਗਏ ਏਨਾਂ ਚੇਲਿਆਂ ਨੂੰ ਬੁਧ ਨੇ ਦੂਰ ਦੁਰਾਡੇ ਆਪਣੇ ਧਰਮ ਪ੍ਰਚਾਰ ਲਈ ਭੇਜ ਦਿਤਾ—ਬਰਹਮਣਾਂ ਤੇ ਵਾਂਮ ਮਾਰਗੀਆਂ ਨੇ ਆਪਦੀ ਬੜੇ ਜ਼ੋਰਾਂ ਨਾਲ ਮੁਖਾਲਫਤ ਕੀਤੀ ਆਪਦਾ ਸਭ ਤੋਂ ਵਡਾ ਨਿਸ਼ਾਨਾ ਲੋਕਾਂ ਨੂੰ ਅਹਿੰਸਕ ਬਨਾਣਾਂ ਸੀ—ਅਪਦੇ ਉਪਦੇਸ਼ ਨਾਲ ਸਾਰੇ ਏਸ਼ੀਆ ਵਿਚ ਲੋਕੀਂ ਪਸ਼ੂਆਂ ਦੀ ਬਲੀ ਦੇਣ ਤੋਂ ਹਟ ਗਏ—ਤਰਸਵਾਨ ਹੋ ਗਏ ਬੜੇ ਵਡੇ ਰਾਜੇ ਅਪਦੇ ਚੇਲੇ ਬਣ ਗਏ ਤੇ ਆਪਣੇ ਸਾਰੇ ਰਾਜਾਂ ਵਿਚ ਬੁਧ ਦੇ ਪ੍ਰਚਾਰਕ ਆਪ ਬਣੇ। ੧੨ ਸਾਲਾਂ ਪਿਛੋਂ ਬੁਧ ਨੇ ਆਪਣੇ ਪਿਤਾ ਨੂੰ ਵੀ ਭਿਕਸ਼ੂ ਬਣਾ ਲਿਆ ਤੇ ਅਹਿੰਸਾ ਦਾ ਪ੍ਰਚਾਰ ਕੀਤਾ ਬੁਧ ਨੇ ਉਸ ਵੇਲੇ ਵੇਦਾਂ ਤੇ ਹੋਰ ਧਰਮ ਗਰੰਥਾਂ ਬਾਬਤ ਵੀ ਆਪਣੇ ਖਿਆਲ ਪ੍ਰਗਟ ਕੀਤੇ ਤੇ ਇਨਾਂ ਗਰੰਥਾਂ ਦੇ ਰਚਨ ਹਾਰਿਆਂ ਤੇ ਕਈ ਇਲਜ਼ਾਮ ਲਾਏ।

ਮਹਾਤਮਾ ਬੁਧ ਸਾਲ ਵਿਚ ੮ ਮਹੀਨੇ ਧਰਮ ਦਾ ਪ੍ਰਚਾਰ ਕਰਦੇ ਤੇ ਚਾਰ ਮਹੀਨੇ ਬਰਸਾਤ ਦੇ ਇਕ ਥਾਂ ਬੈਠਕੇ ਲੋਕਾਂ ਨੂੰ ਉਪਦੇਸ਼ ਕਰਦੇ ਬੁਧ ਨੇ ੪੫ ਸਾਲ ਤਕ ਆਪਣੇ ਧਰਮ ਦਾ ਪ੍ਰਚਾਰ ਕੀਤਾ ਆਖਰ ਆਪਦੀ ਸਿਹਤ ਵਿਗੜ ਗਈ।

ਇਸਨੂੰ ਉਹਨਾਂ ੮੦ ਸਾਲ ਦੀ ਉਮਰ ਭੋਗ ਸੰਸਾਰ ਨੂੰ ਛਡ ਦਿਤਾ—ਬੁਧ ਨੇ ਆਪਣੇ ਸ਼ਰੀਰ ਛਡਨ ਤੋਂ ਪਹਿਲਾਂ ਅਪਣੇ ਚੇਲਿਆਂ ਨੂੰ ਹੁਕਮ ਕੀਤਾ ਕਿ ਮੇਰੀਆਂ ਖਾਸ ਖਾਸ ਥਾਵਾਂ ਨੂੰ ਪਵਿਤ੍ਰ ਸਮਝਿਓ ਤੇ ਏਥੇ ਮੰਦਰ ਤਿਆਰ ਕਰਾਇਓ—ਸੋ ਆਪ ਤੋਂ ਪਿਛੋਂ ਅਜੇਹਾ ਹੀ ਕੀਤਾ ਗਿਆ ਤੇ ਵਡੇ ਵਡੇ ਮੰਦਰ ਬਣਵਾਕੇ ਉਥੇ ਮੂਰਤੀਆਂ ਸਥਾਪਤ ਕੀਤੀਆਂ ਗਈਆਂ।

ਜਦੋਂ ਬੁਧ ਨੇ ਸ਼ਰੀਰ ਤਿਆਗਿਆ ਓਦੋਂ ਆਪਦੇ ੫੦੦ ਚੇਲੇ ਮਜੂਦ ਸਨ ਜਿਨਾਂ ਨੇ ਅਪਦੇ ਸ਼ਰੀਰ ਦਾ ਅੰਤਮ ਸੰਸਕਾਰ ਚੰਦਨ ਦੀਆਂ ਲਕੜਾਂ ਤੇ ਖੁਸ਼ਬੂਦਾਰ ਚੀਜ਼ਾਂ ਨਾਲ ਕੀਤਾ ਅਪ ਦੀਆਂ ਹੱਡੀਆਂ ਕਈ ਥਾਈਂ ਲਿਜਾਕੇ ਉਥੇ ਮੰਦਰ ਤਿਆਰ ਕੀਤੇ ਗਏ।

ਬੁਧ ਪਿਛੋਂ ਬੁਧ ਧਰਮ ਦਾ ਡੰਕਾ ਸਾਰੀ ਦੁਨੀਆਂ ਤੇ ਵੱਜਾ—ਸਾਰਾ ਏਸ਼ੀਆ ਆਪਦਾ ਸ਼ਿਸ਼ ਬਣ ਗਿਆ ਆਖਰ ਸ਼ੰਕਰਾਚਾਰਯ ਨੇ ਆਪਣੇ ਵੈਦਕ ਪ੍ਰਚਾਰ ਨਾਲ ਬੁਧ ਧਰਮ ਦੇ ਪੈਰ ਉਖੇੜ ਦਿਤੇ—ਇਸ ਦਾ ਕਾਰਨ ਇਹ ਵੀ ਸੀ ਕਿ ਬੁਧ ਦੇ ਚੇਲੇ ਆਪਣਾਂ ਅਸਲੀ ਬੁਧ ਧਰਮ ਨੂੰ ਛਡ ਕੇ ਫੇਰ ਉਹਨਾਂ ਭੈੜੀਆਂ ਰਸਮਾਂ ਦਾ ਸ਼ਿਕਾਰ ਹੋ ਚੁਕੇ ਸਨ ਤੇ ਨਾਲ ਹੀ ਬੁਧ ਧਰਮ ਬੁਧ ਜਹਾ ਕੋਈ ਮਨੁਖ ਪੈਦਾ ਨਹੀਂ ਸੀ ਕਰ ਸਕਿਆ ਭਾਵੇਂ ਬੁਧ ਧਰਮ ਘਟ ਗਿਆ ਹੈ ਪਰ ਫੇਰ ਵੀ ਇਸਦੀ ਗਿਣਤੀ ਦੁਨੀਆਂ ਦੇ ਧਰਮਾਂ ਵਿਚ ਤੀਸਰੇ ਨੰਬਰ ਤੇ ਹੈ—

ਹਿੰਦੋਸਤਾਨ ਦੀ ਜਨਤਾ ਤੇ ਸਰਕਾਰ ਨੇ ੨੪ ੨੫ ਮਈ ੧੯੫੬ ਨੂੰ ਬੁਧ ਦੀ ਢਾਈ ਹਜ਼ਾਰ ਵਰਹ ਮਗਰੋਂ ਜੈਂਤੀ ਮਨਾਈ ਹੈ ਉਹ ਵੀ ਬੁਧ ਦਾ ਅਹਿੰਸਾ ਅਸੂਲ ਨੂੰ ਮੁਖ ਰਖਕੇ— ਅਫਸੋਸ ਕੇ ਬੁਧ ਦੀ ਜੈਂਤੀ ਤੇ ਕਰੋੜਾਂ ਰੁਪੈ ਖਰਚ ਕਰਨ ਵਾਲੇ ਦੇਸ਼ ਹਮੇਸ਼ਾਂ ਬੁਧ ਦੀ ਜੀਵ— ਰਖਿਆ ਪਾਲਿਸੀ ਨੂੰ ਅਪਣਾਨ ਦਾ ਅਜੇ ਵੀ ਜਤਨ ਨਹੀਂ ਕਰ ਰਹੇ।

[ਮੰਗਲ ਸਿੰਘ ਲਾਇਲ ਪੁਰੀ



ਮਾਤਾ ਕਿਸ਼ਨ ਸਿੰਘ ਚਕੜਾਲੀ ਵਾਲੇ

Registered No. E.P. 9.

( ਜਗਤ ਮਾਤ )



ਸ੍ਰੀ ਮਾਤਾ ਜੀਵਨ ਕੌਰ ਤੇ ਫਤਿਹ ਕੌਰ ਜੀ